ੴ
ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ।

# ਅਨਮੋਲ ਹੀਰੇ



ਗੁਰ ਕੇ ਬਚਨ ਅਮੋਲਕ ਹੀਰੇ, ਮਨ ਦੀ ਤਕੜੀ ਤੋਲ ਕੇ ਵੇਖੋ।
ਗੁਰ ਕਾ ਬਚਨ ਕਟੇ ਜਮ ਫਾਸੀ, ਕੁਝ ਮੰਨ ਲੈਣ ਦੀ ਟੋਲ ਕੇ ਵੇਖੋ।
ਚਿੰਤਾ ਦੁਬਿਧਾ ਸੰਕ ਸਤਾਵੇ, ਇਸ ਪੁਸਤਕ ਨੂੰ ਖੋਲ੍ਹ ਕੇ ਵੇਖੋ।
ਗੀਤ ਕਬਿੱਤ ਬੈਂਤ ਜੱਸ ਗੁਰ ਕਾ, ਮਿੱਠੀ ਧੁਨ ਵਿੱਚ ਬੋਲ ਕੇ ਵੇਖੋ।

ਲੇਖਕ : ਸੇਵਾ ਸਿੰਘ ਨਾਮਧਾਰੀ

ੴ
ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ।



# ਅਨਮੋਲ ਹੀਰੇ

(ਕਾਵਿ ਸੰਗ੍ਰਹਿ)

ਲੇਖਕ :
ਸੇਵਾ ਸਿੰਘ ਨਾਮਧਾਰੀ (ਦਿੱਲੀ)

ਪ੍ਰਕਾਸ਼ਕ :
ਵਰਤਮਾਨ ਹਿੰਦੁਸਤਾਨ
(ਪੰਜਾਬੀ ਪ੍ਰਕਾਸ਼ਨ)
ਨਵੀਂ ਦਿੱਲੀ

ਅਨਮੋਲ ਹੀਰੇ

(ਕਾਵਿ ਸੰਗ੍ਰਹਿ)

**ANMOL HEERE**

*(Poetry)*

*by*

***SEWA SINGH NAMDHARI***

*WZ-59-B, Gali No. 8,*
*Ramgarh Colony*
*New Delhi-110015*
*Mob. 9871961014*



***MARCH, 2013***

*Laser Type Setting :*
***Vartman Hindustan***
***(Punjabi Publication)***
*WZ-1094 (15A) Basai Darapur*
*New Delhi-110015 (India)*
*Ph. 25441674, 9953747778*
*E-mail : vartmanhindustan@gmail.com*

*Printers :*
***Deepika Printing Press***
*WZ-1094 (15A) Basai Darapur*
*New Delhi-110015 (India)*
*Ph. 25441674, 9810631674*

*Price : 150/-*

# ਸਮਰਪਣ

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੂੰ

ਜਿਨ੍ਹਾਂ ਮੈਨੂੰ ਕਿੰਨੀ ਵਾਰ ਪ੍ਰਤੱਖ ਰੂਪ ਵਿੱਚ ਕਿਸੇ ਨਾ ਕਿਸੇ
ਬਹਾਨੇ ਆਪਣੇ ਚਰਨਾਂ ਦਾ ਪਿਆਰ ਬਖਸ਼ਿਆ।
ਨਿਗ੍ਹਾ ਦੇ ਇਸ਼ਾਰੇ ਜੇੜ੍ਹੇ ਸਿਰਫ਼ ਮੈਨੂੰ ਹੀ ਸਮਝਾਂਦੇ,
ਕਿਸੇ ਹੋਰ ਨੂੰ ਪਤਾ ਨਾ ਲਗਦਾ।
ਕਈ ਵੇਰ ਕੋਈ ਨਾ ਕੋਈ ਬਚਨ ਕਰਕੇ।

ਜੇ ਮੈਂ ਇਹ ਸਾਰਾ ਕੁਝ ਲਿਖਣ ਲੱਗਾਂ ਤੇ ਇਕ ਕਿਤਾਬ ਬਣ ਜਾਂਦੀ ਹੈ। ਏਹ ਜੋ ਮੈਂ ਕਿਤਾਬ ਲਿਖ ਰਿਹਾ ਹਾਂ ਇਹ ਵੀ ਸੱਚੇ ਪਾਤਸ਼ਾਹ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਬਖਸ਼ਿਸ਼ ਦਾ ਹੀ ਨਤੀਜਾ ਹੈ।

# ਰਹਿਤ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੀ

ਰੈਤੂ ਗੁਰੂ ਰਾਮ ਸਿੰਘ, ਆਂਦੀ ਦਰਗਾਹ ਵਿਚੋਂ,
ਏਸਦਾ ਜਵਾਬ ਨਾ ਕੋ, ਵਿੱਚ ਸੰਸਾਰ ਦੇ।
ਡਾਕਟਰਾਂ ਸਿਆਣਿਆਂ ਤੇ ਸੂਝਵਾਨ ਦਾਨਿਆਂ ਨੇ,
ਮੰਨਿਆ ਏ ਏਦ੍ਹੋ ਵਿੱਚ ਰਾਜ ਨੇ ਅਪਾਰ ਦੇ।
ਕਰ ਇਸ਼ਨਾਨ ਸੁਬ੍ਹਾ, ਜਪਦੇ ਨੇ ਨਾਮ ਜੇੜ੍ਹੇ,
ਵਧੇ ਓਨ੍ਹਾਂ ਤਪ ਤੇਜ, ਬਾਕੀ ਹੌਲੇ ਭਾਰ ਦੇ।
ਸੁਚ ਸੋਧ ਵਾਲਿਆਂ ਦੇ ਮਨ ਸੰਤੋਖ ਹੁੰਦਾ,
ਲੱਖਾਂ ਤੇ ਕਰੋੜਾਂ ਵਾਲੇ ਭਟਕਦੇ ਬੇਕਾਰ ਦੇ।
ਪਿੱਛਾ ਰਾਤ ਜਾਗਣਾ ਹੈ ਔਖਾ ਸੰਸਾਰ ਤਾਈਂ,
ਵਿਰਲੇ ਵਪਾਰੀ ਏਨ੍ਹਾਂ ਹੀਰਿਆਂ ਦੀ ਸਾਰ ਏ।
ਬਖਸ਼ ਅਪਾਰ ਜਿਨ੍ਹਾਂ ਉਠ ਜਾਂਦੇ ਛਾਲ ਮਾਰ,
ਕਰ ਇਸ਼ਨਾਨ ਫਿਰ ਚੌਕੜਾ ਨੇ ਮਾਰਦੇ।
ਪਿੱਛਾ ਰਾਤ ਕਰ ਇਸ਼ਨਾਨ, ਹੁੰਦੀ ਲੰਮੀ ਆਯੂ,
ਰੇਖ ਵਿੱਚ ਮੇਖ ਮਾਰ ਕਰਮ ਸਵਾਰਦੇ।
ਤਨ ਹੈ ਅਰੋਗ ਤੇ ਕਮਾਈ ਵਿੱਚ ਬਰਕਤਾਂ ਨੇ,
ਦੇ ਕੇ ਵਰ ਗੁਰੂ ਜਗਜੀਤ ਜੱਗ ਤਾਰਦੇ।
ਰੁੱਤ ਜਾਂ ਬਸੰਤ ਵਿੱਚ ਮੌਲਦੀ ਏ ਬਨਸਪਤੀ,
ਸੂਰਜ ਨੂੰ ਵੇਖ ਫੁੱਲ ਫਲ ਮੱਲਾਂ ਮਾਰਦੇ।
ਰਾਤ ਚੰਦ ਚਾਨਣੀ ਤੋਂ, ਫਲਾਂ ਵਿੱਚ ਰਸ ਪੈਂਦਾ,
ਮਨਾਂ 'ਚ ਮਠੈਸ ਪਿੱਛਾ ਰਾਤ ਜੋ ਸੰਭਾਲਦੇ।
ਏਸੇ ਲਈ ਨਾਮਧਾਰੀ, ਰੈਤੂ ਗੁਰੂ ਬਾਰ੍ਹਵੇਂ ਦੀ,
ਗੁਰੂ ਜਗਜੀਤ ਸਿੰਘ ਰ੍ਹੈਂਦੇ ਪ੍ਰਚਾਰ ਦੇ।

# ਸ਼ਖ਼ਸੀਅਤ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ

(ਕਬਿੱਤ)

ਇਹੈ ਧਰਮ ਦੀ ਧੁਜਾ, ਧਰਮਾਂ ਵਾਲਿਆਂ ਨੂੰ ਸੁਝਾ,
ਇਕੋ ਗੁਰੂ ਜਗਜੀਤ ਸਿੰਘ ਜੋਤ ਨਿਰੰਕਾਰ ਦੀ।
ਇਹੈ ਨਿਮਰਤਾ ਦੀ ਨਦੀ, ਜੇੜ੍ਹੀ ਸੁਕਦੀ ਨਾ ਕਦੀ,
ਹੋ ਉਦਾਰ ਚਿਤ ਵਗੀ, ਦਿਲਾਂ ਤੱਤਿਆਂ ਨੂੰ ਠਾਰਦੀ।
ਇਹ ਨੇ ਖੁਦ ਹੀ ਖੁਦਾ, ਵਿਆਪ ਰਹੇ ਹਰ ਜਗ੍ਹਾ,
ਸਿੱਖ ਹਿੰਦੂ ਜਾਂ ਮੀਆਂ, ਦੇਂਦੇ ਸਾਰਿਆਂ ਨੂੰ ਪਿਆਰ ਜੀ।
ਬੋਲ ਬੋਲਦੇ ਨੇ ਮਿੱਠੇ, ਸੀਨੇ ਲੱਗ ਜਾਂਦੇ ਤਿੱਖੇ,
ਢਲ ਜਾਂਦੇ ਵਾਂਗ ਮੋਮ, ਦਿਲ ਪੱਥਰ ਪਹਾੜ ਜੀ।
ਏ ਗੰਭੀਰਤਾ ਦੀ ਗੰਗਾ, ਸੈਨ੍ਹਸ਼ੀਲ ਦਾ ਸਮੁੰਦਾ,
ਏਦ੍ਹੇ ਵਿਚ ਹੀਰੇ ਮੋਤੀ, ਸਿੱਖ ਕਰਦੇ ਵਪਾਰ ਜੀ।
ਧੀਰਜਵਾਨ ਨੇ ਐਸੇ, ਧਰਾ ਝੱਲ ਜਾਂਦੀ ਜੈਸੇ,
ਕੋਈ ਖੋਦੇ ਭਾਵੇਂ ਲੇਪੇ, ਰੈਂਦ੍ਹੀ ਸਦਾ ਇਕਸਾਰ ਜੀ।
ਏ ਨੇ ਬਖਸ਼ਦੇ ਭੰਡਾਰੇ, ਦਰ ਔਂਦੇ ਏਦ੍ਹੇ ਸਾਰੇ,
ਪਾਪ ਪਾਪੀਆਂ ਨਿਵਾਰੇ, ਕੀਤੇ ਭਵਜਲੋਂ ਪਾਰ ਜੀ।
ਦੱਸੀ ਸੋਧ ਮਰਿਆਦਾ, ਜੀਨ ਜੀਵਨਾ ਹੈ ਸਾਦਾ,
ਹੋਵੇ ਖੁਸ਼ੀ ਭਾਵੇਂ ਗ਼ਮੀ, ਸਦਾ ਰੈਣ੍ਹਾ ਇਕਸਾਰ ਜੀ।
ਸੁਬ੍ਹਾ ਕਰ ਇਸ਼ਨਾਨ, ਘੰਟਾ ਜਪਨਾ ਹੈ ਨਾਮ,
ਹਰ ਜੀ ਦਾ ਏ ਕਾਮ, ਕਦੇ ਹੋਈਏ ਨਾ ਖੁਆਰ ਜੀ।
ਘਰ ਸੇਤੀ ਇਕ ਪਾਠ, ਏ ਮਹੀਨੇ ਦੀ ਹੈ ਰਾਸ,
ਸਿੱਖੀ ਵਿੱਚ ਹੈ ਓ ਪਾਸ, ਗੁਰਾਂ ਕੀਤਾ ਸਵੀਕਾਰ ਜੀ।
ਪਿੱਛਾ ਰਾਤ ਦਾ ਸ਼ਨਾਨ, ਤਿੰਨ ਘੰਟੇ ਜਪੋ ਨਾਮ,
ਤਨ ਹੋਵੇਗਾ ਅਰੋਗ, ਤੇ ਕਮਾਈ ਹੈ ਅਪਾਰ ਜੀ।
ਸਵਾ ਪ੍ਹੈਰ ਦਾ ਸ਼ਨਾਨ, ਲਾ ਸਮਾਧੀ ਧਰੋ ਧਿਆਨ,
ਸਵਾ ਮਣ ਮੋਤੀ ਦਾਨ, ਕੀਮਤ ਜ੍ਹਿਦੀ ਬੇਸ਼ੁਮਾਰ ਜੀ।
ਜਪੋ ਚਾਰ ਘੰਟੇ ਨਾਮ, ਹੱਥੀਂ ਕਰੋ ਭਾਵੇਂ ਕਾਮ,
ਕੰਮ ਕਰੇਗਾ ਦਿਮਾਗ, ਮੇਰ੍ਹ ਹੋ ਜੈ ਅਪਾਰ ਜੀ।

ਨੀਤੀ ਇਹਨਾਂ ਅਪਾਰ, ਮੇਰੀ ਸਮਝ ਤੋਂ ਬਾਰ੍ਹ,
ਔਂਦੇ ਦੋਖੀ ਵੀ ਦੁਆਰ, ਛੱਡ ਦੇਂਦੇ ਹੰਕਾਰ ਜੀ।
ਹਰ ਔਕੜ ਦਾ ਹੱਲ, ਨਾ ਕੋ ਸੋਚਣ ਦੀ ਗੱਲ,
ਜਦੋਂ ਕਰਦੇ ਹਾਂ ਯਾਦ, ਬਿਨੈ ਹੁੰਦੀ ਸਵੀਕਾਰ ਜੀ।
ਏਦ੍ਹੀ ਨਿਗ੍ਹਾ ਦੇਂਦੀ ਤਾਰ, ਬੁੱਧੀ ਹੀਣ ਪਾਏ ਪਾਰ,
ਲੈਂਦਾ ਗਿਆਨ ਦਾ ਸਾਰ, ਚੜ੍ਹੇ ਪਿੰਗਲਾ ਪਹਾੜ ਜੀ।
ਸ਼ਕਤ ਚਰਨਾਂ 'ਚ ਅਪਾਰ, ਰੱਖੀ ਆਪ ਨਿਰੰਕਾਰ,
ਜਿਨ੍ਹੂੰ ਮਿਲ ਜਾਂਦੀ ਛੋਹ, ਉਦ੍ਹੇ ਹੁੰਦੇ ਬੇੜੇ ਪਾਰ ਜੀ।
ਰਾਗ ਵਿਦਿਆ 'ਚ ਮ੍ਹਾਰ, ਸਾਰੀ ਦੁਨੀਆਂ 'ਚ ਜ੍ਹਾਰ,
ਬੰਸੀ ਵਾਲਾ ਜਾ ਮੁਰਾਰ, ਮੰਨੇ ਰਾਗੀ ਕਲਾਕਾਰ ਜੀ।
ਜਥੇ ਕੀਤੇ ਨੇ ਤਿਆਰ, ਕੁਝ ਏਥੇ ਕੁਝ ਬਾਰ੍ਹ,
ਸਾਰੇ ਵਿੱਚ ਸੰਸਾਰ ਅੱਜ, ਹੋਈ ਜੈ ਜੈਕਾਰ ਜੀ।
ਏ ਤਪਸਵੀ ਨੇ ਐਸੇ, ਚੋਰ ਰਾਤਾਂ ਜਾਗੇ ਜੈਸੇ,
ਸ਼ਾਂਤ ਹੋਵੇ ਸੰਸਾਰ, ਹੱਥੀਂ ਕਰਨ ਐਸੀ ਕਾਰ ਜੀ।
ਤਨ ਮੱਠਾ ਭਾਵੇਂ ਢਿੱਲਾ, ਠੋਕ ਦਿੱਤਾ ਪੱਕਾ ਕਿੱਲਾ,
ਪਿੱਛਾ ਰਾਤ ਦਾ ਸ਼ਨਾਨ, ਛੱਡਣਾ ਕੀ ਇਕ ਵਾਰ ਜੀ।
ਸੁਖ ਸੇਵਕਾਂ ਨੂੰ ਦੇਂਦੇ, ਦੁਖ ਆਪਣੇ 'ਤੇ ਲੈਂਦੇ,
ਇਕਸਾਰ ਸਦਾ ਰ੍ਹੈਂਦੇ, ਸ੍ਹੈਣ ਸ਼ਕਤ ਅਪਾਰ ਜੀ।
ਦੁਖ ਦੁਖੀਆਂ ਹਟੌਂਦੇ, ਬਿਰਧ ਸ਼ਾਲਾ ਨੇ ਚਲੌਂਦੇ,
ਗਊਆਂ ਪਾਲਦੇ ਨੇ ਔਂਦੇ, ਏਨ੍ਹੂੰ ਕ੍ਹੈਂਦੇ ਗੋਪਾਲ ਜੀ।
ਦੁਖੀ ਐਸੇ ਏਥੇ ਔਂਦੇ, ਹਸਪਤਾਲਾਂ ਚੋਂ ਭੌਂਦੇ,
ਜੇੜ੍ਹੇ ਹੁੰਦੇ ਬੇਇਲਾਜ, ਲੈਂਦੇ ਜਿੰਦਗੀ ਦਾ ਸਾਰ ਜੀ।
ਏਦ੍ਹੀ ਰਸਨਾ ਦੇ ਬੋਲ, ਜਿਵੇਂ ਤਕੜੀ ਦਾ ਤੋਲ,
ਫੇਰ ਜਾਵਨਾ ਕੀ ਖਾਲੀ, ਐਸੀ ਕਰਦੇ ਕਮਾਲ ਜੀ।
ਏ ਉਦਾਰਚਿਤ ਐਸੇ, ਮੋਦੀਖਾਨੇ ਵਾਲਾ ਜੈਸੇ,
ਸੁੱਟੀ ਜਾਂਦੇ ਭਰ ਭਰ, ਖਾਲੀ ਹੁੰਦੇ ਨਾ ਭੰਡਾਰ ਜੀ।
ਸੇਵਾ ਸਿੰਘ ਦੀ ਏ ਖ੍ਹਾਸ਼, ਮੇਰੀ ਸੁਣੋ ਅਰਦਾਸ,
ਰੱਖੀਂ ਚਰਨਾਂ ਦੇ ਪਾਸ, ਲਈਏ ਜਨਮ ਸੰਵਾਰ ਜੀ।

# ਸਤਿਗੁਰਾਂ ਦੇ ਬਚਨਾਂ ਦੀ ਮਹਾਨਤਾ

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਕਿਸੇ ਨੂੰ ਆਪਣੀ ਰਸਨਾ ਤੋਂ ਕੋਈ ਬਚਨ ਕਰ ਦੇਣ, ਹੁਕਮ ਕਰ ਦੇਣ, ਕੋਈ ਸੇਵਾ ਲਾ ਦੇਣ ਭਾਵੇਂ ਕਿਸੇ ਸਿੱਖ ਤੋਂ ਆਪਣਾ ਹੁਕਮ ਸੁਣਾ ਦੇਣ, ਏਸ ਗੱਲ ਦੀ ਕੋਈ ਕੀਮਤ ਨਹੀਂ। ਅਸੀਂ ਨਹੀਂ ਜਾਣ ਸਕਦੇ ਕਿ ਸੱਚੇ ਪਾਤਸ਼ਾਹ ਜੀ ਕਿੰਨੀ ਵੱਡੀ ਕਿਰਪਾ ਕਰ ਰਹੇ ਨੇ। ਕਿਉਂਕਿ ਅਸੀਂ ਮੋਹ ਮਾਇਆ ਤੋਂ ਉਤਾਂਹ ਨਹੀਂ ਉਠ ਸਕਦੇ ਬਿਨਾ ਸੱਚੇ ਪਾਤਸ਼ਾਹ ਜੀ ਦੀ ਕਿਰਪਾ ਤੋਂ। ਅਸੀਂ ਪੈਸੇ ਨੂੰ ਏਨਾ ਵੱਡਾ ਸਮਝ ਚੁਕੇ ਹਾਂ ਕਿ ਏਦੂੰ ਅੱਗੇ ਕੁਝ ਸੋਚ ਹੀ ਨਹੀਂ ਸਕਦੇ। ਜੇ ਭਜਨ ਕਰਨਾ ਹੈ ਜਾਂ ਸੇਵਾ ਕਰਨੀ ਹੈ ਅੰਦਰ ਪੈਸੇ ਦੀ ਹੀ ਮੰਗ ਹੁੰਦੀ ਹੈ। ਭਜਨ ਸੇਵਾ ਦੇ ਅਸਲੀ ਭਾਵ ਨੂੰ ਨਹੀਂ ਸਮਝਦੇ।

ਇਕ ਰਸਤਾ ਗੁਰੂਆਂ, ਪੀਰਾਂ, ਮਹਾਪੁਰਸ਼ਾਂ, ਭਗਤਾਂ, ਸੰਤਾਂ ਨੇ ਦੱਸਿਆ ਹੈ ਕਿ ਸਤਿਗੁਰ ਤੇ ਐਹੋ ਜਿਹੀ ਪ੍ਰਤੀਤ ਕਰ ਲੈ ਕਿ ਜਿਸ ਵਿੱਚ ਆਪਣੀ ਕੋਈ ਰੈ ਨਾ ਹੋਵੇ। ਬਾਣੀ ਵਿੱਚ ਲਿਖਿਆ ਹੈ (ਮਰਲਾ-2) ਸਲਾਮੁ ਜਵਾਬੁ ਦੋਵੈ ਕਰੇ ਮੁੰਢਹੁ ਘੁਥਾ ਜਾਇ॥ ਨਾਨਕ ਦੋਵੈ ਕੂੜੀਆ ਥਾਇ ਨ ਕਾਈ ਪਾਇ। ਫਿਰ ਲਿਖਿਆ ਏ। ਨਾਨਕ ਜਿਸਨੋ ਲਗਾ ਤਿਸੁ ਮਿਲੈ ਲਗਾ ਸੋ ਪਰਵਾਨੁ॥

ਗੁਰਬਾਣੀ ਦੀ ਤੇ ਗੱਲ ਹੀ ਬੜੀ ਉਚੀ ਹੈ ਕੁਝ ਦੁਨਿਆਵੀ ਗੱਲਾਂ ਵੀ ਇਹੋ ਜਿਹੀਆਂ ਮਿਲਦੀਆਂ ਨੇ। ਇਕ ਨੇ ਆਖਿਆ ਹੈ - ਜਿੰਦਗੀ ਉਸੀ ਕੀ ਹੈ ਜੋ ਕਿਸੀ ਕਾ ਹੋ ਗਇਆ। ਪਿਆਰ ਹੀ ਮੇਂ ਖੋ ਗਇਆ। ਕੋਈ ਨਵਾਜ ਪੜ੍ਹ ਰਿਹਾ ਸੀ ਅਗੋਂ ਹੀਰ ਲੰਘ ਗਈ। ਉਹ ਕਹਿੰਦਾ ਹੈ ਤੂੰ ਮੇਰੀ ਨਵਾਜ ਖਰਾਬ ਕਰ ਦਿੱਤੀ ਏ। ਹੀਰ ਰੁਕ ਕੇ ਉਸ ਨੂੰ ਕਹਿੰਦੀ ਕਿ ਮੇਰਾ ਇਕ ਦੁਨੀਆਵੀ ਬੰਦੇ ਨਾਲ ਪਿਆਰ ਹੈ ਮੈਨੂੰ ਕੋਈ ਹੋਰ ਨਹੀਂ ਦਿੱਸਦਾ। ਤੂੰ ਤੇ ਖੁਦਾ ਨੂੰ ਮੰਨਣ ਵਾਲਾ ਹੈ ਤੈਨੂੰ ਤਾਂ ਹੋਰ ਦਿੱਸਣਾ ਹੀ ਨਹੀਂ ਚਾਹੀਦਾ। ਇਹ ਇਕ ਪ੍ਰਤੀਤ ਦਾ ਨਮੂਨਾ ਹੈ।

ਜਿਵੇਂ ਸੱਚੇ ਪਾਤਸ਼ਾਹ ਜੀ ਦੇ ਬਚਨ ਕਲਿਆਣਕਾਰੀ ਨੇ। ਏਸੇ ਤਰ੍ਹਾਂ ਗ੍ਰੰਥ ਸਾਹਿਬ ਦੀ ਬਾਣੀ ਵੀ ਕਲਿਆਣਕਾਰੀ ਹੈ ਪਰ ਜੇ ਗੁਰੂ ਦੇ ਹੁਕਮ ਅਨੁਸਾਰ ਪੜ੍ਹੀ ਜਾਏ।

ਮਾਈਆਂ ਚਰਖਾ ਕੱਤਦੀਆਂ ਹੁੰਦੀਆਂ ਸਨ। ਚਰਖੇ ਦਾ ਤਕਲਾ ਟੇਡਾ

ਹੋ ਜਾਵੇ ਤਾਂ ਉਹ ਚਰਖੇ ਨੂੰ ਘੁਮਾਉਂਦਿਆਂ ਹੱਥ ਨਾਲ ਸੱਟਾਂ ਮਾਰੀ ਜਾਂਦੀਆਂ ਸਨ। ਪਤਾ ਨਹੀਂ ਕਿਹੜੀ ਸੱਟ ਨਾਲ ਸਿੱਧਾ ਹੋ ਜਾਏ। ਏਸੇ ਤਰ੍ਹਾਂ ਪਤਾ ਨਹੀਂ ਕਿਸੇ ਵੇਲੇ ਕੋਈ ਤੁਕ ਬਾਣੀ ਦੀ ਮਨ 'ਤੇ ਵਸ ਜਾਏ।

(ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ)

ਗੁਰਬਾਣੀ ਇਕ ਸਿੱਖ ਵਾਸਤੇ ਹੀਰਿਆਂ ਦਾ ਸਮੁੰਦਰ ਹੈ। ਏਸੇ ਵਾਸਤੇ ਸੱਚੇ ਪਾਤਸ਼ਾਹ ਜੀ ਹੁਕਮ ਕਰਦੇ ਨੇ ਇਕ ਪਾਠ ਗ੍ਰੰਥ ਸਾਹਿਬ ਦਾ ਪਰਵਾਰ ਸੇਤੀ ਮਹੀਨੇ ਵਿੱਚ ਜਰੂਰ ਕਰਿਆ ਕਰੋ। ਪਤਾ ਨਹੀਂ ਕਿਸ ਵੇਲੇ ਕੋਈ ਗੱਲ ਕਿਸੇ ਦੇ ਮਨ ਤੇ ਵਸ ਜਾਵੇ ਤੇ ਜਿੰਦਗੀ ਵਿੱਚ ਕੋਈ ਐਸਾ ਪਲਟਾ ਵਜ ਜਾਏ ਜਿਸ ਨਾਲ ਸਾਡੀ ਜਿੰਦਗੀ ਬੜੀ ਸੁਖਦਾਈ ਹੋ ਸਕਦੀ ਹੈ। ਇਹ ਨਾ ਵੀ ਹੋਵੇ ਸਾਡੀ ਦਰਗਾਹ ਤੇ ਸੌਰਨੀ ਹੀ ਸੌਰਨੀ ਹੈ। ਕਿਉਂਕਿ ਸੱਚੇ ਪਾਤਸ਼ਾਹ ਜੀ ਸਾਡੇ ਦਰਗਾਹ ਦੇ ਜੁੰਮੇਵਾਰ ਨੇ ਜੇ ਹੁਕਮ ਮੰਨਾਂਗੇ ਤੇ। ਹੁਕਮ ਮੰਨਣ ਤੋਂ ਬਗੈਰ ਵੀ ਸੱਚੇ ਪਾਤਸ਼ਾਹ ਜੀ ਸਾਡੀਆਂ ਗਲਤੀਆਂ ਸਾਡੇ ਪਾਪ ਜਿੰਨੇ ਅਸੀਂ ਕਰਦੇ ਹਾਂ ਓਨੇ ਚਿਤਾਰਦੇ ਨਹੀਂ। ਬਖਸ਼ਸ਼ ਬੜੀ ਕਰਦੇ ਨੇ ਤੇ ਬਖਸ਼ ਲੈਂਦੇ ਨੇ। ਘੱਟ ਤੋਂ ਘੱਟ ਸਾਡਾ ਮੂੰਹ ਤੇ ਸੱਚੇ ਪਾਤਸ਼ਾਹ ਜੀ ਵੱਲ ਹੋਵੇ।

ਸਤਿਗੁਰ ਸਾਡਾ ਹਰ ਟਾਈਮ ਹਰ ਪਾਸਿਓਂ ਭਲਾ ਚਾਹੁੰਦੇ ਨੇ ਜਿਹੜਾ ਅਸੀਂ ਆਪਣੇ ਆਪ ਨਹੀਂ ਕਰ ਸਕਦੇ। ਪਰ ਹੋਣਾ ਤਾਂ ਏ ਜੇ ਕੁਝ ਮੰਨਣ ਵਾਲੇ ਪਾਸੇ ਤੁਰਾਂਗੇ। ਭਾਈ ਗੁਰਦਾਸ ਜੀ ਨੇ ਆਪਣੇ ਇਕ ਕਬਿੱਤ ਵਿੱਚ ਬੜਾ ਵਧੀਆ ਲਿਖਿਆ ਹੈ –

ਪੂਛਤ ਪਥਿਕ ਤਿਹ ਮਾਰਗਿ ਨ ਧਾਰੈ ਪਗਿ,
ਪ੍ਰੀਤਮ ਕੈ ਦੇਸ ਕੈਸੇ ਬਾਤਨ ਸੇ ਜਾਈਐ॥
ਪੂਛਤ ਹੈ ਬੈਦ ਖਾਤ ਔਖਧਿ ਨ ਸੰਜਮ ਸੈ,
ਕੈਸੇ ਮਿਟੈ ਰੋਗ ਸੁਖ ਸਹਜਿ ਸਮਾਈਐ॥
ਪੂਛਤਿ ਸੁਹਾਗਨਿ ਹੈ ਕਰਮਿ ਕਰਮਿ ਦੁਹਾਗਨਿ ਕੈ,
ਰਿਦੈ ਬਿਭਚਾਰ ਕਤ ਸਿਹਜਾ ਬਲਾਈਐ॥
ਗਾਇ ਸੁਨੈ ਆਖੇ ਮੀਚੈ, ਪਾਈਐ ਨ ਪਰਮ ਪਦ,
ਗੁਰੁ ਉਪਦੇਸ਼ ਗਹਿ ਜੌ ਲੌ ਨਾ ਕਮਾਈਐ॥

ਸਤਿਗੁਰ ਇਕ ਉਹ ਹਸਤੀ ਹੈ ਜਿਹਨੂੰ ਅਸੀਂ ਜਾਣ ਨਹੀਂ ਸਕਦੇ। ਸਿੱਖਾਂ ਸਾਧਾਂ ਦੀ ਸੰਗਤ ਜਾਂ ਗੁਰਬਾਣੀ ਪੜ੍ਹਿਆ ਕੁਝ ਪਤਾ ਲਗਦਾ ਏ। (ਗ੍ਰੰਥ ਸਾਹਿਬ ਵਿੱਚ 851 ਸਫ਼ੇ ਤੇ ਲਿਖਿਆ ਹੈ) ਮਹਲਾ 3

॥ਪਉੜੀ॥ ਜਿਤਨੇ ਪਾਤਿਸ਼ਾਹ ਸ਼ਾਹ ਰਾਜੇ ਖਾਨ ਉਮਰਾਵ ਸਿਕਦਾਰ ਹਹਿ ਤਿਤਨੇ ਸਭਿ ਹਰਿ ਕੇ ਕੀਏ॥ ਜੋ ਕਿਛੁ ਹਰਿ ਕਰਾਵੈ ਸੁ ਉਇ ਕਰਹਿ ਸਭ ਹਰਿ ਕੇ ਅਰਥੀਏ॥ ਸੋ ਐਸਾ ਹਰਿ ਸਭਨਾ ਕਾ ਪ੍ਰਭੁ ਸਤਿਗੁਰ ਕੈ ਵਲਿ ਹੈ ਤਿਨਿ ਸਭਿ ਵਰਨ ਚਾਰੇ ਖਾਣੀ ਸਭ ਸ੍ਰਿਸਟਿ ਗੋਲੇ ਕਰਿ ਸਤਿਗੁਰ ਆਗੈ ਕਾਰ ਕਮਾਵਣ ਕਉ ਦੀਏ॥

ਸੋ ਅਸੀਂ ਮੋਹ ਮਾਇਆ ਦੇ ਗ੍ਰਸੇ ਹੋਏ ਏਡੀ ਵੱਡੀ ਹਸਤੀ ਸਤਿਗੁਰ ਨੂੰ ਸਮਝ ਨਹੀਂ ਸਕਦੇ। ਜੇ ਸਮਝ ਆ ਜਾਏ ਤਾਂ ਅਸੀਂ ਹਰ ਟਾਈਮ ਸਤਿਗੁਰੂ ਦੀਆਂ ਬਖਸ਼ਿਸ਼ਾਂ ਪਿਆਰ ਲੈਣ ਵਾਸਤੇ ਹਰ ਦਮ ਤਿਆਰ ਰਹੀਏ। ਭਾਈ ਗੁਰਦਾਸ ਜੀ ਲਿਖਦੇ ਨੇ –

ਚਰਨ ਸਰਨ ਗੁਰ ਏਕ ਪੈਂਡਾ ਜਾਏ ਚਲ ਸਤਿਗੁਰ ਕੋਟ ਪੈਂਡਾ ਆਗੈ ਹੋਇ ਲੇਤ ਹੈ। ਏਕ ਬਾਰ ਸਤਿਗੁਰ ਮੰਤ੍ਰ ਸਿਮਰਨ ਮਾਤ੍ਰ ਸਿਮਰਨ ਤਾਹਿ ਬਾਰੰ ਬਾਰ ਗੁਰ ਹੇਤ ਹੈ। ਭਾਵਨੀ ਭਗਤਿ ਭਾਇ ਕੌਡੀ ਅਗ੍ਰਭਾਗ ਰਾਖੈ ਤਾਹਿ ਗੁਰੁ ਸਰਬ ਨਿਧਾਨ ਦਾਨ ਦੇਤ ਹੈ।

ਸਤਿਗੁਰ ਸਾਡੇ ਵਾਸਤੇ ਸੁੱਖਾਂ ਦੇ ਭੰਡਾਰ ਲੈ ਕੇ ਖੜ੍ਹੇ ਹੋਏ ਨੇ। ਅਸੀਂ ਮੋਹ ਮਾਇਆ ਦੇ ਗ੍ਰਸੇ ਹੋਏ ਲੈ ਨਹੀਂ ਸਕਦੇ। ਕੋਈ ਸਾਧੂ ਜਾ ਰਿਹਾ ਸੀ ਨਦੀ ਦੇ ਕੰਢੇ ਤੇ। ਇਕ ਬਿੱਛੂ ਰੁੜਦਾ ਜਾ ਰਿਹਾ ਸੀ। ਉਸ ਨੇ ਉਸਨੂੰ ਕੱਢਣ ਦੀ ਕੋਸ਼ਿਸ਼ ਕੀਤੀ, ਉਸ ਡੰਗ ਮਾਰਿਆ। ਫੇਰ ਕੋਸ਼ਿਸ਼ ਕੀਤੀ ਉਸ ਫੇਰ ਡੰਗ ਮਾਰਿਆ। (ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ) ਸਾਡੀ ਉਹ ਹੀ ਹਾਲਤ ਹੈ। ਸਤਿਗੁਰੂ ਸਾਨੂੰ ਸੁਖੀ ਕਰਨ ਵਾਸਤੇ ਕੋਸ਼ਿਸ਼ਾਂ ਕਰਦੇ ਨੇ। ਅਸੀਂ ਸਮਝਦੇ ਹਾਂ ਕਿ ਸਾਡਾ ਨੁਕਸਾਨ ਹੋ ਜਾਏਗਾ, ਸਾਡਾ ਕੰਮ ਕਿਵੇਂ ਚਲੇਗਾ। ਇਕ ਸਿੱਖ ਨੂੰ ਸਤਿਗੁਰਾਂ ਹੁਕਮ ਕੀਤਾ ਤੂੰ ਏਥੇ ਸਾਡੇ ਕੋਲ ਰਿਹਾ ਕਰ। ਉਹ ਕਹਿੰਦਾ ਏ ਮੇਰੇ ਘਰ ਬੱਚੇ ਭੁੱਖੇ ਮਰ ਜਾਣਗੇ, ਇਹੋ ਜਿਹੀਆਂ ਬੇਵਕੂਫੀਆਂ ਲਾਪ੍ਰਵਾਹੀਆਂ ਮੈਂ ਵੀ ਕੀਤੀਆਂ। ਉਹ ਨਾ ਮੰਨਿਆ। ਸਤਿਗੁਰਾਂ ਉਸ ਨੂੰ ਇਕ ਚਿੱਠੀ ਦਿੱਤੀ। ਫਲਾਣੇ ਸਿੱਖ ਦੇ ਘਰ ਦੇ ਜਾ, ਜਾਂਦਾ। ਉਹ ਚਿੱਠੀ ਉਸ ਸਿੱਖ ਨੂੰ ਦਿੱਤੀ। ਜਿਸ ਵਿੱਚ ਲਿਖਿਆ ਸੀ ਕਿ ਇਸ ਸਿੰਘ ਨੂੰ ਛੇ ਮਹੀਨੇ ਆਪਣੇ ਕੋਲ ਰੱਖ, ਜਾਣ ਨਹੀਂ ਦੇਣਾ। ਉਸ ਕੋਸ਼ਿਸ਼ ਕੀਤੀ ਤੇ ਕਿਹਾ ਕਿ ਮੈਨੂੰ ਜਾਣ ਦੇ ਮੇਰੇ ਬੱਚੇ ਭੁੱਖੇ ਮਰ ਜਾਣਗੇ। ਉਸ ਸਿੱਖ ਨੇ ਆਖਿਆ ਕਿ ਮੈਂ ਹੁਣ ਤੇਰਾ ਹੁਕਮ ਮੰਨਾਂ ਕਿ ਸਤਿਗੁਰਾਂ ਦਾ। ਇਹ ਸੁਣ ਕੇ ਸਿੱਖ ਰੈਹ ਪਿਆ। ਜਦ ਛੇ ਮਹੀਨੇ ਬਾਅਦ ਘਰ ਨੂੰ ਗਿਆ ਤਾਂ ਬੜੀ ਚਿੰਤਾ ਵਿੱਚ ਸੋਚਦਾ ਜਾਂਦਾ ਸੀ। ਪਤਾ ਨਹੀਂ ਘਰ ਕੀ ਹਾਲ

ਹੋਇਆ ਹੋਵੇਗਾ। ਪਿੱਛੇ ਸਤਿਗੁਰਾਂ ਐਸੀ ਕਿਰਪਾ ਕੀਤੀ ਕਿ ਘਰ ਦੀ ਆਮਦਨ ਦਾ ਸਾਧਨ ਬਣਾ ਦਿੱਤਾ ਤੇ ਪੱਕੇ ਮਕਾਨ ਪੈ ਗਏ। ਜਦੋਂ ਉਹ ਬੱਚਿਆਂ ਦਾ ਪਿਓ ਘਰ ਦੇ ਨੇੜੇ ਗਿਆ ਤਾਂ ਉਸਦੇ ਬੱਚੇ ਉਸ ਨੂੰ ਦੂਰੋਂ ਵੇਖ ਕੇ ਕਹਿਣ ਲੱਗੇ, ਉਹ ਆ ਗਿਆ ਜੇ, ਜਿਦ੍ਹੇ ਹੁੰਦਿਆਂ ਅਸੀਂ ਭੁੱਖੇ ਮਰਦੇ ਸਾਂ।

ਸੋ ਸਾਡੀ ਇਹੋ ਜਿਹੀ ਗੱਲ ਹੈ ਰਤਨੁ ਤਿਆਗਿ ਕਉਡੀ ਸੰਗਿ ਰਚੈ॥ ਸਾਚੁ ਛੋਡਿ ਝੂਠ ਸੰਗਿ ਮਚੈ॥ (ਸੁਖਮਨੀ ਸਾਹਿਬ ਪੰਜਵੀਂ ਪਾਤਸ਼ਹੀ) ਸੱਚੇ ਪਾਤਸ਼ਾਹ ਜੀ ਸਾਡੇ ਵਾਸਤੇ ਅਨੇਕਾਂ ਬਖਸ਼ਸ਼ਾਂ ਕਰਦੇ ਰਹਿੰਦੇ ਨੇ, ਜਿਨ੍ਹਾਂ ਵਿਚੋਂ ਕੁਝ ਅਗਲੇ ਸਫ਼ਿਆਂ 'ਤੇ ਮੈਂ ਆਪਣੀ ਤੁੱਛ ਬੁੱਧੀ ਅਨੁਸਾਰ 'ਅਨਮੋਲ ਹੀਰੇ' ਦੇ ਨਾਂ ਤੇ ਲਿਖਣ ਦੀ ਕੋਸ਼ਿਸ਼ ਕੀਤੀ ਏ। ਪਰ ਇਹਨਾਂ ਦੇ ਬਰਾਬਰ ਹੀਰੇ ਦੀ ਕੋਈ ਕੀਮਤ ਨਹੀਂ ਜੇ ਮੰਨ ਲਈਏ ਤੇ। ਜਿਵੇਂ ਕਮਾਨ ਤੋਂ ਤੀਰ ਨਿਸ਼ਾਨਚੀ ਦਾ ਖਾਲੀ ਨਹੀਂ ਜਾਂਦਾ। ਏਸੇ ਤਰ੍ਹਾਂ ਸਤਿਗੁਰਾਂ ਦੀ ਰਸਨਾ ਤੋਂ ਬਚਨ ਨਿਕਲਿਆ ਖਾਲੀ ਨਹੀਂ ਜਾਣਾ। ਹੀਰਾ ਇਕ ਦੁਨੀਆਵੀ ਧਨ ਹੈ ਇਸ ਦਰਗਾਹੇ ਕੋਈ ਮਦਦ ਨਹੀਂ ਕਰਨੀ। ਇਸ ਲਈ ਇਸਦੇ ਪ੍ਰਮਾਣ ਦਿੱਤੇ ਜਾਂਦੇ ਹਨ। ਪਰ ਸਤਿਗੁਰੂ ਦੇ ਬਚਨਾਂ ਬਰਾਬਰ ਇਹ ਤੁਛ ਚੀਜ਼ ਹੈ।



# ਅਨਮੋਲ ਹੀਰੇ

ਅਨਮੋਲ ਹੀਰੇ ਦਾ ਇਹ ਮਤਲਬ ਨਹੀਂ ਕਿ ਜੋ ਕੁਝ ਸੇਵਾ ਸਿੰਘ ਲਿਖਿਆ ਹੈ ਉਹ ਅਨਮੋਲ ਹੀਰੇ ਨੇ। ਅਲਮੋਲ ਹੀਰੇ ਸਤਿਗੁਰਾਂ ਦੇ ਬਚਨਾਂ ਨੂੰ ਆਖਿਆ ਗਿਆ ਹੈ ਜੋ ਸੱਚੇ ਪਾਤਸ਼ਾਹ ਜੀ ਨੇ ਸਾਡੇ ਕਲਜੁਗੀ ਜੀਆਂ ਦੇ ਭਲੇ ਵਾਸਤੇ ਕੀਤੇ ਤੇ ਕਰਦੇ ਰਹੇ। ਜਿਨ੍ਹਾਂ ਨੂੰ ਸੁਣਕੇ ਮੰਨਕੇ ਅਨੇਕਾਂ ਹੀ ਕਲਜੁਗੀ ਜੀਆਂ ਦਾ ਉਧਾਰ ਹੋਇਆ। ਗਰੀਬ ਦੀ ਗਰੀਬੀ, ਰੋਗੀ ਦਾ ਰੋਗ, ਲੜਾਈ ਝਗੜੇ ਤੋਂ ਛੁਟਕਾਰਾ, ਅਸ਼ਾਂਤ ਮਨ ਨੂੰ ਸ਼ਾਂਤੀ, ਜਮਾ ਦੇ ਡਰ ਤੋਂ ਨਿਡਰ ਹੋ ਗਏ। ਪਰ ਕੁਝ ਮੇਰੇ ਵਰਗੇ ਜਾਂ ਕੀ ਪਤਾ ਮੈਂ ਹੀ ਕਲਾ ਏਹੋ ਜਿਹਾ ਹੋਵਾਂ ਕਿ ਜੋ ਮੰਨ ਨਹੀਂ ਸਕਿਆ ਤਾਂ ਲਿਖਣ ਦੀ ਕੋਸ਼ਿਸ਼ ਹੀ ਸਹੀ। ਏਸ ਵਾਸਤੇ ਕਿ ਕਿਸੇ ਪਾਠਕ ਦੀ ਅਸੀਸ ਨਾਲ ਹੀ ਮੇਰਾ ਵੀ ਪਾਰ ਉਤਾਰਾ ਹੋ ਜਾਏ। ਪਰ ਇਹ ਵੀ ਮੇਰਾ ਆਪਣਾ ਜਤਨ ਨਹੀਂ ਸੱਚੇ ਪਾਤਸ਼ਾਹ ਜੀ ਕ੍ਰਿਪਾ ਕੀਤੀ। ਕੁਝ ਇਹੋ ਜਿਹਾ ਲਿਖਿਆ ਗਿਆ ਤੇ ਸਾਧ ਸੰਗਤ ਉਤਸ਼ਾਹ ਦੇਂਦੀ ਰਹੀ। ਸਾਧ ਸੰਗਤ ਦੇ ਉਤਸ਼ਾਹ ਨੇ ਮੈਨੂੰ ਕਿਤਾਬ ਛਾਪਣ ਲਈ ਮਜਬੂਰ ਕਰ ਦਿੱਤਾ।

ਮੈਂ ਇਕ ਅਨਪੜ੍ਹ ਜਿਹਾ ਬੇਸਮਝ ਬੰਦਾ ਸਵੇਰੇ ਗੁਰਦੁਆਰੇ ਇਸ਼ਨਾਨ ਕਰਕੇ ਬੈਠਾ ਹੋਇਆ ਸਾਂ, ਜਦੋਂ ਕੁਝ ਵਲਵਲੇ ਅੰਦਰ ਔਣ ਲੱਗੇ ਤੇ ਵਾਰ ਵਾਰ ਔਣ ਤੇ ਮੈਂ ਲਿਖਣ ਲੱਗ ਪਿਆ। ਇਕ ਕਵਿਤਾ ਲਿਖਣ ਲੱਗਿਆ ਤੇ ਇਕ ਦੀਆਂ ਤਿੰਨ ਬਣ ਗਈਆਂ। 2007 ਨੂੰ ਸ਼ਹੀਦਾਂ ਦੇ ਮੇਲੇ ਮਲੇਰਕੋਟਲਾ ਵਿਖੇ ਮੈਂ ਇਕ ਕਵਿਤਾ ਡਰਦੇ ਡਰਦੇ ਸਟੇਜ 'ਤੇ ਸੁਣਾਈ ਤੇ ਸੰਗਤ ਵਿਚੋਂ ਪੰਜਾਂ ਸੱਤਾਂ ਬੰਦਿਆਂ ਮੈਨੂੰ ਬੜਾ ਉਤਸ਼ਾਹ ਦਿੱਤਾ। ਉਸ ਤੋਂ ਬਾਅਦ ਸੇਵਕ ਰਛਪਾਲ ਸਿੰਘ ਜੀ ਨੇ ਮੇਰੀਆਂ ਕੁਝ ਕਵਿਤਾਵਾਂ ਸੱਚੇ ਪਾਤਸ਼ਾਹ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੂੰ ਅੰਦਰ ਕੋਠੀ ਵਿੱਚ ਸੁਣਾਈਆਂ। ਸੇਵਕ ਹਰਪਾਲ ਸਿੰਘ ਜੀ ਨੇ ਕੁਝ ਕਵਿਤਾਵਾਂ ਮੇਰੀਆਂ ਪੜ੍ਹੀਆਂ ਤੇ ਖੁਸ਼ ਹੋ ਕੇ ਕਹਿੰਦੇ ਮੈਨੂੰ ਫੋਟੋ ਸਟੇਟ ਦੇ ਜਾਇਓ, ਮੈਂ ਵਿਹਲੇ ਟਾਈਮ ਪੜ੍ਹਾਂਗਾ ਤੇ ਕਿਸੇ ਹੋਰ ਵੀ ਲਿਖਾਰੀ ਨੂੰ ਪੜ੍ਹਾਵਾਂਗਾ। ਪਰ ਮੈਂ ਬੜਾ ਸ਼ਰਮਸਾਰ ਹਾਂ ਕਿ ਮੈਂ ਘਰ ਦੇ ਰੁਝੇਵੇਂ ਜਾਂ ਢਿਲਾਈ ਹੈ ਇਹ ਮੇਰੀ ਮੈਂ ਦੇ ਨਾ ਸਕਿਆ।

ਭੈਣੀ ਸਾਹਿਬ 2010 'ਚ ਜਦੋਂ ਚੰਡੀ ਦੀ ਵਾਰ ਦੇ ਪਾਠ ਹੋਏ ਤਾਂ ਉਥੇ ਬੜੇ ਸਾਧੂ ਸੰਤ ਆਏ ਹੋਏ ਸਨ। ਉਨ੍ਹਾਂ ਮੇਰੇ ਤੋਂ ਕਦੀ ਕਦੀ ਕਵਿਤਾਵਾਂ

ਸੁਣਨੀਆਂ। ਮੈਨੂੰ ਉਨ੍ਹਾਂ ਸਾਰਿਆਂ ਦੇ ਨਾਂ ਯਾਦ ਨਹੀਂ। ਪਰ ਉਹ ਜਦੋਂ ਮਿਲਦੇ ਮੈਨੂੰ ਪੁੱਛਦੇ ਕਿ ਕਿਤਾਬ ਛਾਪੀ ਹੈ ਕਿ ਨਹੀਂ। ਪਰ ਮੈਨੂੰ ਉਥੇ ਸ਼ਰਮਸਾਰ ਹੀ ਹੋਣਾ ਪੈਂਦਾ ਸੀ।

ਇਕ ਨੌਜਵਾਨ ਨੇ ਮੈਨੂੰ ਕਿਤੇ ਸਾਲ ਬਾਅਦ ਸਤਿ ਸ੍ਰੀ ਅਕਾਲ ਬੁਲਾਈ। ਮੈਂ ਕਿਹਾ, ਜੀ ਮੈਨੂੰ ਆਪਣੀ ਪਛਾਣ ਕਰਾਓ, ਉਹਨਾਂ ਮੇਰੇ ਕੰਨ ਨੂੰ ਆਪਣਾ ਮੋਬਾਈਲ ਲਾਇਆ ਤੇ ਕਹਿੰਦੇ ਨੇ ਇਹ ਆਵਾਜ ਕਿਸਦੀ ਹੈ। ਮੈਂ ਕਿਹਾ ਮੇਰੀ ਹੀ ਹੈ। ਉਹ ਕਹਿੰਦੇ ਨੇ ਕਿ ਮੇਰੇ ਪਿਤਾ ਜੀ ਹਰ ਵੇਲੇ ਇਹੋ ਹੀ ਸੁਣਦੇ ਰਹਿੰਦੇ ਨੇ ਤੇ ਕਹਿੰਦੇ ਨੇ ਕਿਤਾਬ ਕਿੰਨੀ ਦੇਰ ਨੂੰ ਛਪ ਜਾਏਗੀ।

ਸੰਤ ਬਚਿੱਤਰ ਸਿੰਘ ਜੀ ਬੀੜ ਵਾਲਿਆਂ ਨੇ ਮੈਨੂੰ ਆਖਿਆ ਕਿ ਤੁਸੀਂ ਕਿਤਾਬ ਛਾਪੋ, ਪੈਸਿਆਂ ਦਾ ਇੰਤਜਾਮ ਅਸੀਂ ਕਰਾਂਗੇ। ਇਕ ਬਾਬੂ ਸਿੰਘ ਜੀ ਸਾਹਿਬਪੁਰਾ ਦਿੱਲੀ ਵਾਲਿਆਂ ਵੀ ਮੈਨੂੰ ਕਿਹਾ ਕਿ ਪੈਸੇ ਅਸੀਂ ਲਾਵਾਂਗੇ। ਮਨਜੀਤ ਸਿੰਘ ਜੀ ਰਾਗੀ, ਕੂਕਾ ਸਿੰਘ ਜੀ, ਸੰਤ ਸਰਦਾਰ ਸਿੰਘ ਜੀ, ਸੰਤ ਗੁਰਮੁਖ ਸਿੰਘ ਜੀ ਅਨੇਜਾ ਇਹ ਆਪ ਵੀ ਕਵੀ ਤੇ ਚੰਗੇ ਬੁਲਾਰੇ ਨੇ, ਕਵੀ ਬਲਵੰਤ ਸਿੰਘ ਜੀ ਦਰਦੀ, ਸੂਬਾ ਸੁਖਦੇਵ ਸਿੰਘ ਜੀ ਇਹ ਸਾਰੇ ਸੱਜਣ ਮੈਨੂੰ ਲਗਾਤਾਰ ਉਤਸ਼ਾਹ ਦੇਂਦੇ ਰਹੇ। ਜਥੇਦਾਰ ਸੇਵਾ ਸਿੰਘ ਜੀ ਮੈਨੂੰ ਕਿਹਾ ਕਿ ਕਵਿਤਾ ਵਿੱਚ ਚੰਗੀਆਂ ਗੱਲਾਂ ਭਰਨੀਆਂ ਕੋਈ ਖਾਲਾ ਜੀ ਦਾ ਵਾੜਾ ਨਹੀਂ, ਜਦੋਂ ਕਿ ਮੈਂ ਉਨ੍ਹਾਂ ਨੂੰ ਇਕ ਕਬਿੱਤ ਸੁਣਾਇਆ। ਮਾਸਟਰ ਅਮਰੀਕ ਸਿੰਘ ਜੀ ਨੇ ਮੈਨੂੰ ਆਖਿਆ ਕਿ ਸੰਤ ਜੀ ਤੁਹਾਡਾ ਕਬਿੱਤ ਬੜਾ ਵਧੀਆ ਸੀ। ਇਹ ਸਾਡੇ ਸਕੂਲ ਦੇ ਉਸਤਾਦ ਵੀ ਨੇ, ਏਨ੍ਹਾਂ ਦਾ ਅਸੀਂ ਦੇਣਾ ਨਹੀਂ ਦੇ ਸਕਦੇ। ਸਾਧੂ ਸਿੰਘ ਜੀ ਕਿਸਾਨ ਨੇ ਮੇਰੀਆਂ ਤਿੰਨ ਕਵਿਤਾਵਾਂ 'ਵਰਿਆਮ' ਵਿੱਚ ਪੜ੍ਹ ਕੇ ਇਹ ਲਿਖ ਦਿੱਤਾ ਕਿ ਸੇਵਾ ਸਿੰਘ ਕਵਿਤਾ ਚੰਗੀ ਬਣਾਉਣ ਲੱਗ ਪਿਆ ਹੈ, ਇਹਨਾਂ ਮੈਨੂੰ ਕਵਿਤਾ ਬਣਾਉਣ ਦੀ ਸਿੱਖਿਆ ਵੀ ਦਿੱਤੀ ਸੀ। ਪੂਰਬਾ ਜੀ ਨੇ ਮੇਰਾ ਇਕ ਕਬਿੱਤ ਪੜ੍ਹਕੇ ਟੈਲੀਫੋਨ ਕਰਕੇ ਉਤਸ਼ਾਹ ਦਿੱਤਾ। ਸੂਬਾ ਬਲਵਿੰਦਰ ਸਿੰਘ ਝੱਲ ਨੇ ਮੈਨੂੰ ਕਿਹਾ ਕਿ ਪੰਡਿਤ ਜੀ ਬਾਰੇ ਕਬਿੱਤ ਤੁਸਾਂ ਲਿਖਿਆ ਸੀ, ਉਨ੍ਹਾਂ ਦੇ ਪਰਵਾਰ ਵਾਲੇ ਪੁੱਛਦੇ ਨੇ ਕਿ ਇਹ ਕਬਿੱਤ ਕਿਸ ਨੇ ਲਿਖਿਆ ਹੈ ? ਬਲਬੀਰ ਸਿੰਘ ਜੀ ਵਿੱਲੋਂ ਮੇਰਾ ਇਕ ਕਬਿੱਤ ਸੁਣ ਕੇ ਕਿਸੇ ਹੋਰ ਕਵੀ ਨੂੰ ਕਹਿੰਦੇ ਨੇ ਕਿ ਇਹਨਾਂ ਤੋਂ ਕਵਿਤਾ ਬਣਾਉਣ ਦੀ ਜਾਚ ਸਿੱਖ ਲਵੋ। ਬੇਅੰਤ ਸਿੰਘ ਜੀ ਸੋਖਲ ਨੇ ਮੈਨੂੰ ਕਿਹਾ ਕਿ ਮੌਕੇ ਦੀ ਗੱਲ ਕੀਤੀ ਹੈ, ਜਦੋਂ ਕਿ ਕਿਸੇ ਦੇ ਜੁਆਬ ਵਿੱਚ ਮੈਂ ਇਕ ਕਵਿਤਾ ਭੈਣੀ ਸਾਹਿਬ ਮੇਲੇ ਤੇ

ਸੁਣਾਈ। ਤਾਰਾ ਸਿੰਘ ਜੀ ਅਨਜਾਣ ਨੇ ਮੈਨੂੰ ਬੜਾ ਉਤਸ਼ਾਹ ਦਿੱਤਾ ਤੇ ਨਾਲ ਇਕ ਪਿੰਗਲ ਵੀ ਦਿੱਤਾ ਜਿਸ ਵਿੱਚ ਕਵਿਤਾ ਬਣਾਉਣ ਦਾ ਢੰਗ ਦੱਸਿਆ ਹੁੰਦਾ ਹੈ। ਹੰਸਪਾਲ ਜੀ ਨੇ ਮੇਰਾ ਇਕ ਕਬਿੱਤ ਸੁਣ ਕੇ ਅਨਜਾਣ ਜੀ ਨੂੰ ਕਿਹਾ ਕਿ ਇਹ ਕਵਿਤਾ 'ਸਤਿਜੁਗ' ਵਿੱਚ ਛਾਪਣੀ ਹੈ। ਚੰਨਣ ਸਿੰਘ ਜੀ ਚਮਨ ਹਰਗੋਬਿੰਦਪੁਰੀ ਜੋ ਬੜੇ ਮਸ਼ਹੂਰ ਕਵੀ ਨੇ, ਇਹਨਾਂ ਦੀ ਕਵਿਤਾ ਵਿੱਚ ਹਰ ਤਰ੍ਹਾਂ ਦਾ ਰੰਗ ਹੁੰਦਾ ਹੈ, ਨੇ ਮੇਰੀਆਂ ਕਵਿਤਾਵਾਂ, ਗੀਤ, ਵਾਰਾਂ, ਬੈਂਤ, ਕਬਿੱਤ ਸੁਣ ਕੇ ਕਹਿੰਦੇ ਨੇ ਕਿ ਇਹ ਕਬਿੱਤ ਜੋ ਹੈ ਚੰਗੇ ਚੰਗੇ ਕਵੀਆਂ ਤੋਂ ਵੀ ਨਹੀਂ ਬਣਦਾ ਤੇ ਮੈਂ ਕਿਹਾ ਕਿ ਮੈਨੂੰ ਕੁਝ ਦੱਸੋ ਤੇ ਮੇਰੇ ਪੱਲੇ ਪਾਓ ਤਾਂ ਕਹਿੰਦੇ ਨੇ ਦੱਸਣ ਨੂੰ ਕੋਈ ਉਂਗਲ ਧਰਨ ਨੂੰ ਥਾਂ ਨਹੀਂ ਹੈ ਤੇ ਮੇਰਾ ਫੋਨ ਨੰਬਰ ਵੀ ਲੈ ਗਏ। ਇਹਨਾਂ ਦਾ ਮੈਂ ਕੀ ਦੇਣਾ ਦੇ ਸਕਦਾ ਹਾਂ, ਇਹਨਾਂ ਮੇਰੇ ਹੌਂਸਲੇ ਬੁਲੰਦ ਕਰ਼ ਦਿੱਤੇ। ਸਰਬ ਸ਼ਕਤੀਮਾਨ ਜੀ ਨੇ ਮੇਰੇ ਤੋਂ ਇਕ ਕਵਿਤਾ ਮੰਗ ਕੇ ਲਈ ਜਿਹੜੀ ਕਿ ਮੈਂ ਸਟੇਜ 'ਤੇ ਬੈਠੇ ਬੈਠੇ ਹੀ ਲਿਖ ਕੇ ਸੁਣਾਈ। ਹੋਰ ਕਈ ਸੱਜਣ ਮੇਰੇ ਧਿਆਨ ਵਿੱਚ ਨਹੀਂ, ਉਨ੍ਹਾਂ ਤੋਂ ਮੈਂ ਮਾਫ਼ੀ ਮੰਗਦਾ ਹਾਂ ਜੋ ਮੈਨੂੰ ਉਤਸ਼ਾਹ ਦੇਂਦੇ ਰਹੇ। ਜਥੇਦਾਰ ਜੁਗਿੰਦਰ ਸਿੰਘ ਜੀ ਕਾਨਪੁਰ ਵਾਲੇ ਵਾਰ ਵਾਰ ਪੁੱਛਦੇ ਰਹੇ ਅਖ਼ੀਰ ਮੈਂ ਉਨ੍ਹਾਂ ਨੂੰ ਫੋਟੋ ਸਟੇਟ ਹੀ ਦੇ ਦਿੱਤੀਆਂ। ਸੂਬਾ ਸੁਰਿੰਦਰ ਕੌਰ ਜੀ ਖਰਲ ਨੇ ਵੀ ਮੈਨੂੰ ਬੜਾ ਉਤਸ਼ਾਹ ਦਿੱਤਾ। ਪੰਡਤ ਗੋਪਾਲ ਸਿੰਘ ਜੀ ਨੂੰ ਜਦੋਂ ਮੈਂ ਇਕ ਕਬਿੱਤ ਸੁਣਾਇਆ ਤੇ ਉਹ ਨਾਲ ਵਾਹ ਵਾਹ ਕਰਦੇ ਰਹੇ ਤੇ ਮੈਨੂੰ ਉਤਸ਼ਾਹ ਦਿੱਤਾ। ਜਥੇਦਾਰ ਇਕਬਾਲ ਸਿੰਘ ਜੀ ਮੇਰੀਆਂ ਕਵਿਤਾ ਪੜ੍ਹ ਕੇ ਕਹਿੰਦੇ ਨੇ ਕਿ ਕਿਤਾਬ ਛਾਪੋ ਅਸੀਂ ਵੀ ਦਿਵਾਨ ਵਿੱਚ ਪੜ੍ਹ ਲਿਆ ਕਰਾਂਗੇ।

ਇਹ ਕਿਤਾਬ ਮੈਂ ਜਿਵੇਂ ਛਾਪਣਾ ਚਾਹੁੰਦਾ ਸਾਂ ਪੂਰਾ ਨਹੀਂ ਆ ਸਕਿਆ। ਸਤਿਗੁਰਾਂ ਦੇ ਇਕ ਇਕ ਬਚਨ ਤੇ ਵਿਸਥਾਰ ਨਾਲ ਲਿਖਣਾ ਸੀ। ਇਹ ਮੇਰੀਆਂ ਲਿਖਤਾਂ ਰੁਲਦੀਆਂ ਵੇਖ ਕੇ, ਤੇ ਕਈਆਂ ਸੱਜਣਾਂ ਦੇ ਵਾਰ ਵਾਰ ਕਹਿਣ ਤੇ, ਉਮਰ ਦਾ ਪਿਛਲਾ ਪੱਖ ਵੇਖ ਕੇ, ਮਨ ਵਿੱਚ ਆਉਂਦਾ ਸੀ ਕਿ ਕਿਤੇ ਇਹ ਸਾਰਾ ਕੁਝ ਐਂਵੇ ਹੀ ਨਾ ਰਹਿ ਜਾਵੇ ਤਾਂ ਕੁਝ ਕਵਿਤਾਵਾਂ ਦੀ ਇਕ ਕਿਤਾਬ ਛਾਪ ਰਿਹਾ ਹਾਂ। ਫਿਰ ਜਿਵੇਂ ਸਾਧ ਸੰਗਤ ਦੀ ਮੰਗ ਨੂੰ ਵੇਖ ਕੇ ਹੋਰ ਕਿਤਾਬਾਂ ਵੀ ਛਾਪਣ ਦੀ ਕੋਸ਼ਿਸ਼ ਕੀਤੀ ਜਾਵੇਗੀ। ਜੋ ਕੁਝ ਲਿਖਿਆ ਸੀ ਉਸ ਵਿੱਚੋਂ ਅਜੇ ਕੁਝ ਹੀ ਛਪ ਰਿਹਾ ਹੈ। ਸੱਚੇ ਪਾਤਸ਼ਾਹ ਜੀ ਕ੍ਰਿਪਾ ਕੀਤੀ ਤੇ ਹੋਰ ਵੀ ਲਿਖਾਂਗਾ। ਸਤਿਗੁਰਾਂ ਦੇ ਬਚਨਾਂ ਤੇ ਮੈਨੂੰ ਸਿਰਫ਼ ਸਤਿਗੁਰਾਂ ਨਾਲ ਸਾਖੀਆਂ

ਤੇ ਸਤਿਗੁਰਾਂ ਦੇ ਬਚਨ ਲਿਖਣ ਦਾ ਹੀ ਸ਼ੌਕ ਹੈ ਮੈਂ ਹੋਰ ਦੁਨੀਆਵੀ ਗੱਲਾਂ ਨਹੀਂ ਲਿਖਦਾ।

ਸੇਵਾ ਸਿੰਘ ਨਾਮਧਾਰੀ, ਮੇਰੇ ਵਿੱਚ ਨਾਮਧਾਰੀਆਂ ਵਾਲੇ ਗੁਣ ਨਹੀਂ ਪਰ ਸਤਿਗੁਰੂ ਸੱਚੇ ਪਾਤਸ਼ਾਹ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਮੈਨੂੰ 1971 ਦੇ ਅਨੰਦਪੁਰ ਸਹਿਬ ਦੇ ਹੋਲੇ ਤੇ ਮੇਲਾ ਸਮਾਪਤੀ ਵਾਲੇ ਦਿਨ ਜਦੋਂ ਸੱਚੇ ਪਾਤਸ਼ਾਹ ਜੀ ਸਟੇਜ 'ਤੇ ਬੈਠੇ 'ਵਰਿਆਮ' ਪਰਚੇ ਦੇ ਗਾਹਕ ਬਣਾ ਰਹੇ ਸਨ ਤੇ ਮੈਂ ਮੱਥਾ ਟੇਕ ਰਿਹਾ ਸਾਂ ਤੇ ਬਚਨ ਕੀਤੇ ਨੇ, ਲਿਖੋ ਸੇਵਾ ਸਿੰਘ ਨਾਮਧਾਰੀ। ਉਸ ਤੋਂ ਬਾਅਦ ਮੈਂ ਆਪਣਾ ਨਾਂ ਸੇਵਾ ਸਿੰਘ ਨਾਮਧਾਰੀ ਲਿਖਣ ਲੱਗ ਪਿਆ।

ਕਵਿਤਾ ਦੀ ਲਗਨ ਮੈਨੂੰ ਤਾਂ ਲੱਗੀ ਜਦੋਂ ਮੈਂ ਸੱਚੇ ਪਾਤਸ਼ਾਹ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਤੋਂ ਇਹ ਬਚਨ ਸੁਣਿਆ : ''ਸਾਹਿਤ ਦੇ ਸਿਰ 'ਤੇ ਕੌਮਾਂ ਜਿਉਂਦੀਆਂ ਨੇ'', ਮੈਂ ਸਮਝਿਆ ਸਾਹਿਤ ਵਾਲਿਆਂ ਤੇ ਸੱਚੇ ਪਾਤਸ਼ਾਹ ਜੀ ਪਤਾ ਨਹੀਂ ਕਿੰਨੇ ਕੁ ਖੁਸ਼ ਨੇ ਤੇ ਨਾਲ ਹੀ ਸੱਚੇ ਪਾਤਸ਼ਾਹ ਜੀ ਨੇ ਕਵਿਤਾ ਲਿਖਣ ਦੀ ਵੀ ਮੇਰੇ 'ਤੇ ਕ੍ਰਿਪਾ ਕਰ ਦਿੱਤੀ। ਉਹਨਾਂ ਦੀ ਕ੍ਰਿਪਾ ਤੋਂ ਬਿਨਾ ਮੇਰੇ ਵਰਗਾ ਬੰਦਾ ਕੀ ਕਰ ਸਕਦਾ ਹੈ ? ਮੈਂ ਸਾਧ ਸੰਗਤ ਦੀਆਂ ਅਸੀਸਾਂ ਲੈਣ ਲਈ ਇਹ ਕੰਮ ਕੀਤਾ ਹੈ। ਸਾਧ ਸੰਗਤ ਮੇਰਾ ਫੋਨ ਰਾਹੀਂ ਜਾਂ ਚਿੱਠੀ ਪੱਤਰ ਰਾਹੀਂ ਹੌਂਸਲਾ ਵਧਾਏ। ਸਤਿਗੁਰਾਂ ਦੇ ਬਚਨ ਲਿਖਣ ਵਿਚ ਕੋਈ ਤਰੀਕਾਂ ਦਾ ਵਾਧਾ ਘਾਟਾ ਹੋ ਗਿਆ ਹੋ ਸਕਦਾ ਹੈ ਉਹ ਮੈਨੂੰ ਦੱਸੋ ਤਾਂ ਕਿ ਮੈਂ ਅੱਗੋਂ ਤੋਂ ਚੰਗਾ ਲਿਖ ਸਕਾਂ।

– ਸੇਵਾ ਸਿੰਘ ਨਾਮਧਾਰੀ
WZ-59B, ਰਾਮਗੜ੍ਹ ਗਲੀ ਨੰ. 8,
ਕੀਰਤੀ ਨਗਰ, ਨਵੀਂ ਦਿੱਲੀ–110015
ਮੋਬਾ. 9871961014

# ਜਿਨ੍ਹਾਂ ਨੂੰ ਗੁਰੂ ਦੀ ਕਦਰ ਸੀ

ਹੁਕਮ ਮੰਨਦੇ ਨੇ ਦੁਨੀਆਂਦਾਰ ਬੰਦੇ,
ਜਿਨ੍ਹਾਂ ਨਾਲ ਕੋਈ ਗਰਜ ਵਿਹਾਰ ਹੋਵੇ।
ਹੁਕਮ ਮੰਨਦੇ ਰਾਜਸੀ ਬੰਦਿਆਂ ਦਾ,
ਜੇ ਨਾ ਮੰਨੇ ਤੇ ਡੰਡਾ ਤਿਆਰ ਹੋਵੇ।
ਹੁਕਮ ਮੰਨਦਾ ਏ ਬੰਦਾ ਤਕਲੀਫ਼ ਅੰਦਰ,
ਮੇਰੇ ਕਸ਼ਟ ਦਾ ਕਿਵੇਂ ਸੁਧਾਰ ਹੋਵੇ।
ਹੁਕਮ ਮੰਨਦੀ ਏ ਕੋਈ ਨਾਰ ਐਸੀ,
ਜਿਦ੍ਹਾ ਪਤੀ ਨਾਲ ਸੱਚਾ ਪਿਆਰ ਹੋਵੇ।
ਜਿਵੇਂ ਰੰਗ ਰੱਤੀ ਛਨਾ ਫੜ ਪਾਣੀ,
ਰਾਤ ਖੜ੍ਹੀ ਜਿਸ ਪਤੀ ਦੀ ਸਾਰ ਹੋਵੇ।
ਸੇਵਾ ਪਤੀ ਪ੍ਰਮੇਸ਼ ਪ੍ਰਵਾਣ ਹੋਈ,
ਓਦੇ ਖੁਲ੍ਹੇ ਗਿਆਨ ਕੁਆੜ ਹੋਵੇ।
ਉਸ ਕੀਤਾ ਗਿਆਨ ਫਰੀਦ ਨੂੰ ਸੀ,
ਬਿਨਾ ਗੁਰੂ ਸਭ ਘਾਲ ਬੇਕਾਰ ਹੋਵੇ।
ਜਿਨ੍ਹਾਂ ਲੋੜ ਸੀ ਗੁਰੂ ਦੇ ਮਗਰ ਫਿਰਦੇ,
ਮੇਰੇ ਜਿਆਂ ਕੀ ਗੁਰੂ ਦੀ ਸਾਰ ਹੋਵੇ।
ਸੇਵਾ ਗੁਰੂ ਦੀ ਕੀਮਤ ਫਰੀਦ ਜਾਣੀ,
ਆਨਾ ਅੱਖ ਦੇ ਸ਼ੁਕਰ ਗੁਜ਼ਾਰ ਹੋਵੇ।
ਸਾਨੂੰ ਗੁਰੂ ਮਿਲਿਆ ਮੇਹਰਬਾਨ ਹੋ ਕੇ,
ਨਾ ਕੋ ਬੰਦਗੀ ਨਾ ਕੀਤੀ ਘਾਲ ਹੋਵੇ।
ਤਾਹੀਓਂ ਜਾਣਿਆ ਨਾ ਅਸਾਂ ਸਤਿਗੁਰਾਂ ਨੂੰ,
ਬਿਨਾ ਪਾਰਖੂ ਨਾ ਲਾਲਾ ਸਾਰ ਹੋਵੇ।
ਲੜ ਲਗਿਆਂ ਦੀ ਚਿੰਤਾ ਕਰਨ ਸਤਿਗੁਰ,
ਮੇਰੇ ਸਿੱਖਾਂ ਦਾ ਕਿਵੇਂ ਅਧਾਰ ਹੋਵੇ।

ਕਦਰ ਗੁਰੂ ਦੀ ਬਾਬੇ ਦਰਬਾਰਾ ਸਿੰਘ ਨੂੰ,
ਜਿਹੜਾ ਗਿਆ ਸਮੁੰਦਰੋਂ ਪਾਰ ਹੋਵੇ।
ਕਦਰ ਗੁਰੂ ਦੀ ਲਾਭ ਸਿੰਘ ਸੂਰਮੇ ਨੂੰ,
ਗੇੜੇ ਭੈਣੀ ਹਜਰੋਂ ਮਾਰੇ ਚਾਰ ਹੋਵੇ।
ਰੁਲਦੂ ਸਿੰਘ ਨੂੰ ਗੁਰੂ ਦੀ ਖਿੱਚ ਲਗੀ,
ਆਸ ਰੱਖ ਬੈਠਾ ਤਿੰਨ ਸਾਲ ਹੋਵੇ।
ਗੁਰੂ ਮੰਨ ਕੇ ਵੀ ਹੁਕਮ ਕਰੀ ਮੰਨਿਆ,
ਬਿਨਾ ਪਤੀ ਦੇ ਔਰਤ ਬੇਹਾਲ ਹੋਵੇ।
ਓਏ ਤੂੰ ਸੇਵਿਆ ਗੁਰੂ ਨੂੰ ਜਾਣਿਆ ਨਾ,
ਜਿਵੇਂ ਗਧੇ ਦੇ ਗਲ ਵਿੱਚ ਲਾਲ ਹੋਵੇ।

## ਗਰੀਬ ਨਿਵਾਜ਼ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ

ਬੀਬੀ ਭੁਪਿੰਦਰ ਕੌਰ ਸੰਤ ਸਤਨਾਮ ਸਿੰਘ ਦਿੱਲੀ ਵਾਲਿਆਂ ਦੀ ਲੜਕੀ ਸਮੇਤ ਪਰਿਵਾਰ ਭੈਣੀ ਸਾਹਿਬ ਦਰਸ਼ਨ ਕਰਨ ਗਈ ਉਨ੍ਹਾਂ ਦੇ ਅੱਗੇ ਇਕ ਗਰੀਬੜੀ ਮਾਈ ਤੁਰੀ ਜਾਂਦੀ ਸੀ। ਉਸ ਅਰਜ਼ ਕੀਤੀ ਕਿ ਸੱਚੇ ਪਾਤਸ਼ਾਹ ਜੀ ਮੇਰੀ ਮੱਝ ਨੂੰ ਸੱਪ ਲੜ ਗਿਆ ਹੈ, ਤੇ ਗਾਂ ਖੂਹ ਵਿੱਚ ਡਿੱਗ ਪਈ ਹੈ ਤੇ ਕਿਰਪਾ ਕਰੋ, 20 ਹਜਾਰ ਰੁਪਏ ਚਾਹੀਦੇ ਹਨ। ਰਛਪਾਲ ਸਿੰਘ ਦੇ ਅਰਜ਼ ਕਰਨ 'ਤੇ ਸੱਚੇ ਪਾਤਸ਼ਾਹ ਜੀ ਨੇ ਨੇਤਰਾਂ ਦੇ ਇਸ਼ਾਰੇ ਨਾਲ ਪ੍ਰਵਾਨਗੀ ਦਿੱਤੀ ਤੇ ਪਹਿਲਾਂ ਵਾਂਗ ਫਿਰ ਨੇਤਰ ਬੰਦ ਕਰ ਲਏ ਪਰ ਕੁਝ ਸਕਿੰਟਾਂ ਬਾਅਦ ਹੀ ਸੱਚੇ ਪਾਤਸ਼ਾਹ ਜੀ ਨੇ ਨੇਤਰ ਖੋਲ੍ਹੇ ਤੇ ਉਚੀ ਆਵਾਜ਼ ਵਿੱਚ ਕਿਹਾ, ਬੀਬੀ ਨੂੰ 30 ਹਜਾਰ ਰੁਪਏ ਦੇ ਦਿਓ। ਇਸ ਲਈ ਇਹਨਾਂ ਨੂੰ ਗਰੀਬ ਨਿਵਾਜ ਕਿਹਾ ਜਾਂਦਾ ਹੈ।

ਬੋਲ ਕਬੋਲ ਸਹਿ ਜਾਣਾ ਸਭ ਦਾ, ਜੋ ਕੋਈ ਮਾਰੇ ਕੁਛ, ਤਾਂ ਭੀ ਖ਼ਿਮਾਂ ਕਰਨੀ। ਤੁਸਾਂ ਦਾ ਰਛਕ ਗੁਰੂ ਹੈ।
(ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ)

(ਬੈਂਤ)

ਗੱਲ ਸਹਿਣ ਦੀ ਕਹਿਣੀ ਵੀ ਬੜੀ ਔਖੀ,
ਸਾਰਾ ਜਗਤ ਹੀ ਵਿਸ਼ਾ ਹੰਕਾਰ ਦਾ ਏ।
ਗੱਲ ਕਰਕੇ ਬੰਦਾ ਫਿਰ ਜਾਏ ਕਿੱਥੇ,
ਹਉਮੈ ਬਿਨਾ ਕੋਈ ਜਨਮ ਨਾ ਧਾਰਦਾ ਏ।
ਮਾੜਾ ਖ਼ੂਨ ਸਾੜੇ ਤਗੜਾ ਕੱਢ ਅੱਖਾਂ,
ਬੰਦੇ ਮਾੜੇ ਨੂੰ ਮਾਰੇ ਜਾ ਤਾੜਦਾ ਏ।
ਲਿਖਿਆ ਗ੍ਰੰਥ ਵਿੱਚ ਸੁਖੀ ਮਸਕੀਨ ਵੱਸੇ,
ਬਲ ਹੁੰਦੇ ਜੋ ਮਾੜੇ ਤੋਂ ਹਾਰਦਾ ਏ।
ਸਹਿਣ ਵਾਲੇ ਨੂੰ ਸਦਾ ਸਤਿਕਾਰ ਮਿਲਦਾ,
ਮੰਦਾ ਬੋਲ ਹੁੰਦਾ ਹੌਲੇ ਭਾਰ ਦਾ ਏ।
ਜੈ ਦੇਵ ਦੇ ਡਾਕੂਆਂ ਹੱਥ ਵੱਢੇ,
ਠੰਢੇ ਦਿਲ ਓ ਕਸ਼ਟ ਸਹਾਰਦਾ ਏ।
ਭਲਾ ਬੁਰੇ ਦਾ ਕਰ ਹੱਥ ਹੋਏ ਸਾਬਤ,
ਮੁੱਲ ਪੈ ਗਿਆ ਉਹਦੇ ਕਿਰਦਾਰ ਦਾ ਏ।
ਮੰਦਾ ਕਰਨ ਵਾਲੇ ਗਰਕੇ ਧਰਤ ਅੰਦਰ,
ਰੱਬ ਉਨ੍ਹਾਂ ਦਾ ਵੀ ਲੇਖਾ ਸਾਰਦਾ ਏ।
ਦਾਤੂ ਦਾਸ ਨੇ ਬੋਲੇ ਸਨ ਬੋਲ ਮੰਦੇ,
ਗੁਰੂ ਤੀਜਾ ਉਨ੍ਹਾਂ ਪੈਰ ਝਾੜਦਾ ਏ।
ਵੇਖ ਨਿਮ੍ਰਤਾ ਚਰਨਾਂ ਤੇ ਆਣ ਡਿੱਗੇ,
ਭਾਂਡਾ ਡੁਲ੍ਹਿਆ ਭਰਿਆ ਹੰਕਾਰ ਦਾ ਏ।
ਭਲਾ ਬੁਰੇ ਦਾ ਕਰ ਫਰੀਦ ਕਹਿੰਦੇ,
ਗੁੱਸਾ ਛੱਡ ਜੋ ਤਨ ਨੂੰ ਸਾੜਦਾ ਏ।
ਦੇਹੀ ਰੋਗ ਨਾ ਲੱਗੇ ਤੇ ਪਾਏ ਪੱਲੇ,
ਹਉਮੈ ਛੱਡ ਜੋ ਨਿਮ੍ਰਤਾ ਧਾਰਦਾ ਏ।

ਏਸੇ ਵਾਸਤੇ ਬਾਰ੍ਹਵੇਂ ਗੁਰਾਂ ਲਿਖਿਆ,
ਕੰਮ ਸਹਿਣ ਦਾ ਸ਼ਾਂਤ ਦਿਲਦਾਰ ਦਾ ਏ।
ਸਹਿਣ ਵਾਲੇ ਦੇ ਅੰਗ ਸੰਗ ਗੁਰੂ ਹੁੰਦੇ,
ਕਾਹਲਾ ਪੈਣ ਵਾਲਾ ਝੱਖ ਮਾਰਦਾ ਏ।
ਬਚਨ ਗੁਰਾਂ ਕੀਤਾ ਖਾਲੀ ਨਹੀਂ ਜਾਣਾ,
ਤੀਰ ਛੁੱਟਿਆ ਚੀਨੀ ਅਸਵਾਰ ਏ।
ਨਾਮਧਾਰੀਆ ਸਹਿਣ ਦਾ ਕੰਮ ਔਖਾ,
ਹੋ ਜਾਏ ਮੇਹਰ ਤੇ ਬੰਦਾ ਸਹਾਰਦਾ ਏ।

---

ਤੁਸੀਂ ਜੇ ਸਵੇਰੇ ਨਹੀਂ ਤੇ, ਦਿਨੇ ਕਿਸੇ ਵੀ ਟੈਮ ਚਾਰ ਘੰਟੇ ਭਜਨ ਕਰ ਲਿਆ ਕਰੋ। ਤੁਹਾਡਾ ਮਸ਼ੀਨਰੀ ਨੂੰ ਦਿਮਾਗ਼ ਬੜਾ ਕੰਮ ਕਰੇਗਾ, ਕੰਮ ਕਰਦਿਆਂ ਵੀ।

(ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ)

ਇਹ ਬਚਨ ਮੈਂ ਦਿੱਲੀ ਸਾਹਿਬਪੁਰੇ ਗੁਰਦੁਆਰੇ ਸੱਚੇ ਪਾਤਸ਼ਾਹ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਰਸਨਾ ਤੋਂ ਸੁਣਿਆ ਸੀ। ਕਰੀਬਨ 1997 ਦੀ ਗੱਲ ਹੈ।

ਸਤਿਗੁਰ ਸਿੱਖ ਦੀ ਕਰੇ ਪ੍ਰਿਤਪਾਲ ਸਦਾ,
ਮਾਤਾ ਜਿਵੇਂ ਪਿਆਰ ਨਾਲ, ਬੱਚਿਆਂ ਨੂੰ ਪਾਲਦੀ।
ਲਾਡ ਲਡਾਵੇ ਉਹ ਖਿਲਾਵੇ ਤੇ ਪਿਲਾਵੇ ਐਸੀ,
ਮਮਤਾ ਦੀ ਮਾਰੀ, ਓਦ੍ਹੇ ਬੋਲ ਵੀ ਸਹਾਰਦੀ।
ਏਸੇ ਤਰ੍ਹਾਂ ਗੁਰੂ ਜਗਜੀਤ ਮੀਤ ਮਾਨਵ ਦੇ,
ਕਰਨ ਲਈ ਭਲਾ ਸੋਚ ਰੱਖਦੇ ਕਮਾਲ ਦੀ।
ਚਾਰ ਘੰਟੇ ਜਪੋ ਨਾਮ, ਹੱਥੀਂ ਕਰੋ ਭਾਵੇਂ ਕਾਮ,
ਚਲੇਗਾ ਦਮਾਗ ਮ੍ਹੇਰ ਹੋ ਜੈ ਕਾਰੋਬਾਰ ਦੀ।
ਨਾਮਧਾਰੀ ਸੇਵਾ ਸਿੰਘਾ, ਮਿੱਠੀ ਏਦ੍ਹੀ ਬੋਲ ਬਾਣੀ,
ਮੰਨਦੇ ਜੋ ਓਹਨਾਂ ਦਾ ਹੈ ਜਨਮ ਸਵਾਰ ਦੀ।

---

> ਸਵਾ ਪਹਿਰ ਰਾਤ ਰਹਿੰਦਿਆਂ ਇਸ਼ਨਾਨ ਕਰਕੇ ਭਜਨ ਕਰਨ ਨਾਲ ਸਵਾ ਮਨ ਸੁੱਚੇ ਮੋਤੀਆਂ ਦੇ ਦਾਨ ਦਾ ਫਲ ਹੈ ਉਸ ਤੋਂ ਬਾਅਦ ਸੋਨਾ, ਚਾਂਦੀ, ਪਿੱਤਲ, ਲੋਹਾ, ਦੁੱਧ, ਪਾਣੀ, ਦਿਨ ਚੜ੍ਹੇ ਨਾ ਪੁੰਨ ਤੇ ਨਾ ਪਾਪ।
>
> (ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ)

ਸਵਾ ਪਹਿਰ ਦਾ ਸ਼ਨਾਨ, ਸੁੱਚੇ ਮੋਤੀਆਂ ਦਾ ਦਾਨ,
ਜਿਦ੍ਹੀ ਕੀਮਤ ਮਹਾਨ, ਏਦ੍ਹੇ ਵਿਰਲੇ ਵਪਾਰੀ ਨੇ।
ਜਾਣੇ ਪਾਰਖੂ ਹੀ ਕੋਈ, ਮੁਹਰ ਜਿਦ੍ਹੇ ਤੇ ਹੈ ਹੋਈ,
ਏਦ੍ਹੇ ਜਿਹਾ ਨਹੀਂ ਕੋਈ, ਸਾਰੇ ਮਾਇਆ ਦੇ ਪੁਜਾਰੀ।
ਜਨਮ ਸਾਖੀ ਦੇ ਬਿਆਨ, ਜੁੱਲਾ ਕਲ ਦਾ ਮਹਾਨ,
ਡਿੱਠਾ ਜੰਗਲ 'ਚ ਆਨ, ਛੇਕ ਕਿਤੇ ਕਿਤੇ ਭਾਰੀ।
ਛੰਕਾ ਬਾਲੇ ਨੇ ਸੀ ਕੀਤਾ, ਗੁਰੂ ਨਾਨਕ ਬਕੀਤਾ,
ਏਦੇ ਹੇਠ ਦੱਬੇ ਰਹਿੰਦੇ, ਜੋ ਲੋਕ ਸੰਸਾਰੀ ਨੇ।
ਜਾਗਦੇ ਜੋ ਪਿੱਛਾ ਰਾਤ, ਉਚੀ ਉਨ੍ਹਾਂ ਦੀ ਹੈ ਬਾਤ,
ਜੁੱਲਾ ਪਾੜ ਉਠ ਜਾਂਦੇ, ਜੋ ਨਾਮ ਦੇ ਵਪਾਰੀ ਨੇ।
ਨਾਮਧਾਰੀ ਕਿਆ ਬਾਤ, ਜੋ ਨਹੌਂਦੇ ਪਿੱਛਾ ਰਾਤ,
ਕੂੜਾ ਛਾਣ ਦੀ ਲੁਕਾਈ, ਏਹ ਲਾਲਾਂ ਦੇ ਵਪਾਰੀ ਨੇ।

# ਜੋਤਸ਼ੀਆਂ ਦੇ ਜੋਤਸ਼ੀ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ

ਜੋਤਸ਼ੀ ਕੁੰਦਨ ਲਾਲ ਵਿਦਿਆ 'ਚ ਪੂਰਾ ਮ੍ਹਾਰ,
ਪਾਇਆ ਸਤਿਕਾਰ ਜਿਸ ਗੁਣ ਦੇ ਕਮਾਲ ਦਾ।
ਮ੍ਹਾਰਾ ਜੀ ਦਾ ਬਰੀ ਹੋਣਾ, ਦੱਸਿਆ ਸੀ ਕਦੋਂ ਔਣਾ,
ਡੇਟ ਤੇ ਮਹੀਨਾ ਪੂਰਾ ਹੋਇਆ ਜੋ ਉਚਾਰਦਾ।
ਉਨ੍ਹੀ ਸੌ ਬਾਠ ਸੀ ਏ ਗੁਰੂ ਘਰ ਆਸ ਸੀ ਏ,
ਆਏਗਾ ਕੋਈ ਬੱਚਾ ਰੂਪ ਨਰ ਭਾਵੇਂ ਨਾਰ ਦਾ।
ਜਾਣਿਆ ਨਾ ਜੋਤਸ਼ੀ ਨੇ ਮਾਣ ਮੱਤੇ ਪੋਸ਼ਤੀ ਨੇ,
ਕਿੰਨੀ ਹੈ ਉਕਾਤ ਮੇਰੀ, ਕਿਨੂੰ ਹਾਂ ਪੁਕਾਰ ਦਾ।
ਆਖਦਾ ਹਿਸਾਬ ਮੇਰਾ, ਝੂਠਾ ਨਹੀਂ ਹੁੰਦਾ ਜੇੜ੍ਹਾ,
ਆਵੇਗਾ ਭੁਜੰਗੀ ਗੁਰੂ ਘਰ ਦੇ ਸ਼ੰਗਾਰ ਦਾ।
ਪਤਾ ਲੱਗਾ ਗੁਰਾਂ ਤਾਈਂ ਕਹਿੰਦੇ ਸੀ ਸਮੇਂ ਦੇ ਸਾਈਂ,
ਏਦਾਂ ਨਹੀਂ ਹੋਣਾ ਹੋਊ ਮੇਰੇ ਹੀ ਵਿਚਾਰ ਦਾ।
ਕੰਨਿਆ ਦਾ ਜਨਮ ਲੈਣਾ, ਜੋਤਸ਼ੀ ਦਾ ਝੂਠਾ ਪੈਣਾ,
ਗੁਰੂ ਜਗਜੀਤ ਕ੍ਹੈਂਦੇ ਭਾਣਾ ਕਰਤਾਰ ਦਾ।
ਜੋਤਸ਼ੀ ਨੂੰ ਪਤਾ ਲੱਗਾ, ਮਨ ਰ੍ਹੁਦਾ ਗਿਆ ਠੱਗਾ,
ਕੱਢਕੇ ਹਿਸਾਬ ਗੁਰਾਂ ਕੁੰਡਲੀ ਵਿਚਾਰ ਦਾ।
ਮੱਥੇ ਉਤੇ ਹੱਥ ਮਾਰੇ, ਮੇਰੇ ਉਪਰਾਲੇ ਹਾਰੇ,
ਏ ਤੇ ਅਲਾਹੀ ਜੋਤ ਰੂਪ ਨਿਰੰਕਾਰ ਦਾ।
ਵਿਦਿਆ ਹਿਸਾਬ ਸਾਰੇ ਏਸੇ ਦੇ ਹੀ ਨੇ ਸਹਾਰੇ,
ਅਰਜਨ ਨੂੰ ਮਾਇਆ, ਜਿਵੇਂ ਕ੍ਰਿਸ਼ਨ ਵਖਾਲ ਦਾ।
ਪਿਆ ਪ੍ਰਭਾਵ ਐਸਾ, ਗੁਰਾਂ ਦਾ ਲਗਾਵ ਐਸਾ,
ਪੁੱਛਿਆ ਭਜਨ ਸਿੱਖ, ਸਜਿਆ ਕਮਾਲ ਦਾ।
ਨਾਮਧਾਰੀ ਸੇਵਾ ਸਿੰਘਾ ਜਾਗਦੇ ਨੇ ਭਾਗ ਜ੍ਹਿਨਾ,
ਗੁਰੂ ਜਗਜੀਤ ਸਿੰਘ ਆਪੇ ਹੀ ਸੰਭਾਲ ਦਾ।

ਮੇਰਾ ਜੀਅ ਕਰਦਾ ਏ ਜਿਹੜੇ ਮੇਰੇ ਨਾਲ ਨਹੀਂ ਵੀ ਪਿਆਰ ਕਰਦੇ, ਮੈਂ ਓਨ੍ਹਾਂ ਨਾਲ ਵੀ ਪਿਆਰ ਕਰਾਂ।

(ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ)

ਏ ਪਿਆਰ ਦੀ ਮੂਰਤ ਪਿਆਰ ਦਾ ਸੋਮਾ ਬਚਨ ਪਿਆਰੇ ਕਰਦਾ ਏ,
ਮਿੱਠੇ ਮਿੱਠੇ ਬੋਲ ਬੋਲ ਕੇ, ਦੁਸ਼ਮਣ ਦੇ ਮਨ ਹਰਦਾ ਏ।
ਤਪਤ ਕੜਾਹਿਆ ਜਗਤ ਜਲੰਦਾ, ਕਨੀ ਚੰਦਨ ਮੁਸਕਾਨ ਏਦ੍ਹੀ,
ਜੋ ਆਇਆ ਇਸ ਦਰ ਦਾ ਬਣਕੇ ਉਸਦਾ ਹਿਰਦਾ ਠਰ੍ਹਦਾ ਏ।

(2)

ਚੰਦਨ ਵਾਂਗ ਏ ਕਿੱਕਰ, ਨਿੰਮ, ਅਰਿੰਡ ਸੁਗੰਧਤ ਕਰੀ ਜਾਵੇ,
ਵੈਰ ਵਿਰੋਧ ਤੇ ਨਫਰਤ ਦੀ ਥਾਂ ਪਿਆਰ ਸੁਗੰਧੀ ਭਰੀ ਜਾਵੇ।
ਪੂਰਬ ਕਰਮ ਜਿਨ੍ਹਾਂ ਦੇ ਗੁਰ ਜਗਜੀਤ ਦਾ ਹੁਕਮ ਕਮਾਂਦੇ ਨੇ,
ਨਾਮਧਾਰੀਆ ਹਵਾ ਪੂਰੇ ਦੀ ਧਰਤੀ ਠੰਡੀ ਕਰੀ ਜਾਵੇ।

---

ਮੇਰਾ ਜੀਅ ਕਰਦਾ ਏ ਮੈਂ ਬਿਰਧਾਂ ਦੀ ਆਪਣੇ ਹੱਥੀਂ ਸੇਵਾ ਕਰਾਂ।

(ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ)

(ਇਹ ਬਚਨ ਬਾਪੂ ਜੀ ਸੰਤ ਗੁਰਦਿਆਲ ਸਿੰਘ ਜੀ ਨੇ ਦੱਸਿਆ)

ਇਹ ਹੈ ਸੇਵਾ ਦਾ ਸਰੂਪ, ਨਾਲੇ ਭੂਪਾਂ ਦਾ ਹੈ ਭੂਪ,
ਬੋਲ ਬਾਣੀ ਦਾ ਅਚੂਕ, ਬਾਣ ਪ੍ਰੇਮ ਦੇ ਹੈ ਮਾਰਦਾ।
ਹੱਥੀਂ ਕਾਰ ਨੇ ਕਮਾਂਦੇ, ਥਾਲੇ ਮਾਂਜ ਕੇ ਵਿਖਾਂਦੇ,
ਦੋੜ ਸੰਗਤਾ 'ਚ ਲਾਂਦੇ, ਕੰਮ ਏਦ੍ਹੇ ਕਿਰਦਾਰ ਦਾ।
ਬਿਰਧ ਸ਼ਾਲਾ ਨੇ ਚਲਾਂਦੇ, ਦੁਖ ਦੁਖੀਆਂ ਵੰਡਾਂਦੇ,
ਦਰਸ ਜਾ ਕੇ ਦਿਖਾਂਦੇ, ਕੰਮ ਦੁਖੀ ਦਿਲਦਾਰ ਦਾ।
ਏਸੇ ਵਾਸਤੇ ਨੇ ਕ੍ਹੈਂਦੇ, ਸਿੱਖ ਸਿਖਾਂ ਦੇਂਦੇ ਰ੍ਹੈਂਦੇ,
ਸੇਵਾ ਬਿਰਧਾਂ ਦੀ ਕਰਾ ਹੱਥੀਂ, ਮੈਂ ਹਾਂ ਵਿਚਾਰਦਾ।
ਨਾਮਧਾਰੀ ਹੋ ਸੁਚੇਤ, ਰੱਖੀ ਚਰਨਾਂ ਦੀ ਟੇਕ,
ਬੋਲ ਬੋਲ ਬੋਲ ਮਿੱਠੇ, ਦਿਲ ਦੁਖੀਆਂ ਦੇ ਠਾਰ ਦਾ।

ਤਾਕਤ ਸਾਰੀ ਸਿਮਰਨ ਵਿੱਚ ਹੈ ਜਾਪ ਕਰਨਾ ਆਪਣੀ ਥਾਂ ਹੈ। (ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ)

ਕੂੰਜਾਂ ਸੈਂਕੜੇ ਕੋਹਾਂ ਤੇ ਦੋ ਬੱਚੇ,
ਉਡ ਜਾਂਦੀਆਂ ਮਾਰ ਉਡਾਰੀਆਂ ਨੇ।
ਚੋਗਾ ਚੁਗਣ ਤੇ ਪੇਟ ਦੀ ਕਰਨ ਪੂਜਾ,
ਹਿਰਦੇ ਬੱਚਿਆਂ ਮੂਰਤਾਂ ਧਾਰੀਆਂ ਨੇ।
ਸਿਮਰਨ ਕਰਦਿਆਂ ਆਂਡੇ ਨੂੰ ਕੂੰਜ ਪਾਲੇ,
ਭੁੱਲ ਜਾਏ ਉਸ ਕਿਸਮਤਾਂ ਹਾਰੀਆਂ ਨੇ।
ਏਸੇ ਤਰ੍ਹਾਂ ਗੁਰ ਸਿੱਖ ਸੰਬੰਧ ਗੂੜ੍ਹਾ,
ਵਿਚ ਸਿਮਰਨ ਦੇ ਤਾਕਤਾਂ ਭਾਰੀਆਂ ਨੇ।
ਨਾਮਧਾਰੀਆ ਸਿਮਰਨ ਨੂੰ ਲੱਗ ਛੇਤੀ,
ਤੇਰੀ ਉਮਰ ਖਾਧੀ ਪੰਜਾਂ ਧਾੜੀਆਂ ਨੇ।

ਸਿਮਰਨ ਕੀਤਾ ਸੀ ਧੰਨੇ ਨੇ ਰਾਮ ਜੀ ਦਾ,
ਰਾਮ ਧੰਨੇ ਦੀਆਂ ਗਊਆਂ ਚਾਰੀਆਂ ਨੇ।
ਸਿਮਰਨ ਕੀਤਾ ਹਰਨਾਕਸ਼ ਨੇ ਦੁਸ਼ਮਣੀ ਸੇ,
ਰਾਮ ਪੁੱਤਰ ਬਣਕੇ ਕੁਲਾਂ ਤਾਰੀਆਂ ਨੇ।
ਸਿਮਰਨ ਕਰਦਿਆਂ ਬਦਕ ਨੇ ਮਰਨ ਮੰਡਿਆ,
ਫੜਿਆ ਵਿਸ਼ਨੂੰ ਅਵਤਾਰ ਸ਼ਕਾਰੀਆਂ ਨੇ।
ਆਲਾ ਸਿੰਘ ਜੀ ਸੰਤ ਸਨ ਪੰਥ ਅੰਦਰ,
ਕੀਤਾ ਸਿਮਰਨ ਛੱਡ ਚੋਰੀਆਂ ਯਾਰੀਆਂ ਨੇ।
ਰੀਝ ਗਏ ਸਨ ਗੁਰੂ ਪ੍ਰਤਾਪ ਸਿੰਘ ਜੀ,
ਪ੍ਰੀਤਾਂ ਰਾਮ ਕਬੀਰ ਪਿਆਰੀਆਂ ਨੇ।
ਅਮਰਾਸਰ ਦੇ ਸੰਤ ਗੋਪਾਲ ਸਿੰਘ ਜੀ,
ਲੱਗੀਆਂ ਸਿਮਰਨ ਤੋਂ ਪ੍ਰੇਮ ਕਟਾਰੀਆਂ ਨੇ।
ਗੁਰ ਜਗਜੀਤ ਜੀ ਦਰਸ਼ਨ ਦੇਣ ਆ ਕੇ,
ਜਿਵੇਂ ਬੱਚਿਆਂ ਮਾਵਾਂ ਪਿਆਰੀਆਂ ਨੇ।
ਸਿਮਰਨ ਕਰਦਿਆਂ ਚਤਰ ਸਿੰਘ ਚੁਪ ਰਹਿੰਦੇ,
ਭੁੱਲ ਗਏ ਓ ਸਭ ਦੁਨੀਆਦਾਰੀਆਂ ਨੇ।

ਰੱਬ ਰੂਪ ਸੀ ਬੱਚੇ ਦਾ ਧਾਰ ਆਇਆ,
ਪਾਂਦੇ ਜੱਫ਼ੀਆ ਪ੍ਰੇਮ ਪਿਆਰੀਆਂ ਨੇ।
ਨਾਮਧਾਰੀਆ ਸਿਮਰਨ ਨੂੰ ਲਗ ਛੇਤੀ,
ਛੱਡਦੇ ਮਨ ਵਿੱਚ ਜੋ ਗੱਲਾਂ ਮਾੜੀਆਂ ਨੇ।

ਸਿਮਰਨ ਕੀਤਾ ਬਿਬੇਕ ਸੀ ਜਨਕ ਰਾਜੇ,
ਨਰਕ ਕਰੇ ਖਾਲੀ ਪਰਉਪਕਾਰੀਆਂ ਨੇ।
ਇਕ ਚਰਨ ਪਾਇਆ ਤਪਦੇ ਤੇਲ ਦੂਜਾ,
ਫੜਿਆ ਰਾਣੀਆਂ ਜੋ ਚੋਲ੍ਹਕਾਰੀਆਂ ਨੇ।
ਮਨ ਹੋਇਆ ਅਡੋਲ ਸੀ ਵਾਂਗ ਪਰਬੱਤ,
ਮਾਇਆ ਜੜ੍ਹ ਚਿਤੰਨ ਵਿਸਾਰੀਆਂ ਨੇ।
ਰਲਾ ਸਿੰਘ ਜੀ ਰਲੇ ਉਸ ਰਵੇ ਹੋਏ ਨੂੰ,
ਜਰਰੇ ਜਰਰੇ ਵਿੱਚ ਬ੍ਰਹਮ ਨਿਹਾਰੀਆਂ ਨੇ।
ਸਿਮਰਨ ਕਰਦਿਆਂ ਸ਼ੇਰਾਂ ਨੂੰ ਪੌਣ ਜੱਫ਼ੀਆਂ,
ਮੇਰ ਤੇਰ ਮੁੱਕੀਆਂ ਗੱਲਾਂ ਸਾਰੀਆਂ ਨੇ।
ਮਾਈ ਦਾਨੀ ਨੇ ਸਿਮਰਿਆ ਇਕ ਹੋ ਕੇ,
ਬਰਨ ਦੇਵ ਕਰੀਆਂ ਸੇਵਾਦਾਰੀਆਂ ਨੇ।
ਬਾਗਾ ਸਿੰਘ ਜੀ ਵਰਨਾ ਦੇ ਗੁਪਤ ਸਾਧੂ,
ਸਿਮਰਨ ਕਰਦਿਆਂ ਨੀਂਦਾਂ ਵਿਸਾਰੀਆਂ ਨੇ।
ਉਡ ਜਾਂਦੇ ਸੀ ਪੌਣ ਦਾ ਰੂਪ ਹੋ ਕੇ,
ਵਿੱਚ ਸਿਮਰਨ ਦੇ ਏਹ ਕਲਾਕਾਰੀਆਂ ਨੇ।
ਨਾਮਧਾਰੀਆ ਸਿਮਰਨ ਨੂੰ ਲੱਗ ਛੇਤੀ,
ਛੱਡ ਦੇ ਭਟਕਣਾ ਵਾਂਗ ਭਿਖਾਰੀਆਂ ਨੇ।

ਸੰਤਨਗਰ ਵਿੱਚ ਸਨ ਠਾਕਰ ਅਮਰ ਸਿੰਘ ਜੀ,
ਉਚੇ ਪੰਜਾਂ ਤੋਂ ਰੱਬ ਨਾਲ ਯਾਰੀਆਂ ਨੇ।
ਵਾਰਾ ਲੱਗਾ ਪਨਿਹਾਰੀ ਸੀ ਸਤਿਗੁਰਾਂ ਦਾ,
ਸੰਤ ਨਗਰ ਸੁਣਦੇ ਰੀਤਾਂ ਚਾਰੀਆਂ ਨੇ।
ਸੰਤ ਨਗਰ ਆਏ ਗੁਰ ਜਗਜੀਤ ਸਿੰਘ ਜੀ,
ਪਾਈਆਂ ਜੱਫ਼ੀਆਂ ਜਾ ਪ੍ਰੇਮ ਪਿਆਰੀਆਂ ਨੇ।
ਮਸਤ ਬਿਰਤੀ ਵਿੱਚ ਸੰਤ ਜੀ ਵਿਚਰ ਰੈ ਸਨ,
ਸਮਝੀ ਰਮਜ਼ ਨਾ ਸੀ ਦੁਨੀਆਂ ਦਾਰੀਆਂ ਨੇ।

ਕਿਸੇ ਮੂੜ ਨੇ ਸੰਤਾਂ ਤੇ ਹੱਥ ਚੁੱਕਿਆ,
ਟੁੱਟਾ ਗੁਟ ਲੱਗੀਆਂ ਸੱਟਾਂ ਭਾਰੀਆਂ ਨੇ।
ਐਸੀ ਹਾਲਤ ਵਿੱਚ ਸ਼ਾਂਤ ਸਰੂਪ ਸਨ ਓ,
ਚੰਦਨ ਤੇਲ ਕੜ੍ਹਾਈਆਂ ਜਾ ਠਾਰੀਆਂ ਨੇ।
ਪਤਾ ਲੈਣ ਆਏ ਮਹਾਰਾਜ ਬੀਰ ਸਿੰਘ ਜੀ,
ਕਹਿੰਦੇ ਹੋਈਆਂ ਰਜ਼ਾ ਵਿੱਚ ਕਾਰੀਆਂ ਨੇ।
ਕਹਿੰਦੇ ਮਹਾਰਾਜ ਰਜ਼ਾ ਨੂੰ ਤੁਸੀਂ ਜਾਣੋ,
ਮੇਰੀ ਸਮਝ ਤੋਂ ਇਹ ਗੱਲਾਂ ਬਾਹਰੀਆਂ ਨੇ।
ਨਾਮਧਾਰੀਆ ਸਿਮਰਿਆ ਗੁਰੂ ਜਿਨ੍ਹਾਂ,
ਚੋਥੇ ਮੰਡ ਉਡਾਰੀਆਂ ਮਾਰੀਆਂ ਨੇ।

ਸਾਧਾ ਸਿੰਘ ਪਤੰਗ ਨੂੰ ਰੰਗ ਲੱਗਾ,
ਸੇਵਾ ਕਰੇ ਤੇ ਨਾਮ ਖ਼ੁਮਾਰੀਆਂ ਨੇ।
ਮਿੱਟੀ ਭਰੀ ਉਹ ਬਾਲਟੀ ਇੰਜ ਡੋਲੇ,
ਜਿਵੇਂ ਪਾਣੀ ਗਿਲਾਸ ਹੱਥ ਨਾਰੀਆਂ ਨੇ।
ਸਿਮਰਨ ਕਰ ਜੁਗਿੰਦਰ ਸਿੰਘ ਲੱਲੀਆਂ ਦਾ,
ਚੌਥੇ ਮੰਡਲ ਉਡਾਰੀਆਂ ਮਾਰੀਆਂ ਨੇ।
ਮਸਤ ਬਿਰਤੀ ਸੀ ਹਮਣ ਵਿੱਚ ਛਾਲ ਮਾਰੀ,
ਸਾਹਵੇਂ ਗੁਰੂ ਜੀ ਤੇ ਸੰਗਤਾਂ ਸਾਰੀਆਂ ਨੇ।
ਉਨ੍ਹੀ ਸੌ ਇਕੱਤਰ ਹੋਲਾ ਨੰਦਪੁਰ ਸੀ,
ਗੁਰ ਜਗਜੀਤ ਸਿੰਘ ਜੀ ਜ਼ੁੰਮੇਵਾਰੀਆਂ ਨੇ।
ਨਾਮਧਾਰੀ ਜੋ ਇਕ ਨਾਲ ਇਕ ਹੋ ਗਏ,
ਗੱਲਾਂ ਜੱਗ ਤੋਂ ਉਨ੍ਹਾਂ ਨਿਆਰੀਆਂ ਨੇ।

ਜਿੰਨਾ ਚਿਰ ਕੋਈ ਆਦਮੀ ਨਾਮ ਜਪ ਕੇ, ਆਪਣੇ ਵਿਚ ਤਾਕਤ ਪੈਦਾ ਨਹੀਂ ਕਰ ਲੈਂਦਾ। ਕਿਸੇ ਵੀ ਕੰਮ ਵਿੱਚ ਕਾਮਯਾਬ ਨਹੀਂ ਹੁੰਦਾ ਭਾਵੇਂ ਧਾਰਮਕ ਹੋਵੇ ਜਾਂ ਰਾਜਨੀਤਕ।

(ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ)

ਨਾਮ ਜਪਣ ਨਾਲ ਤਾਕਤ ਵਧਦੀ ਏ। ਸਾਰੇ ਗ੍ਰੰਥ ਸਾਹਿਬ ਵਿੱਚ ਨਾਮ ਦੀ ਤੇ ਗੁਰੂ ਦੀ ਹੀ ਸਿਫ਼ਤ ਕੀਤੀ ਹੋਈ ਏ।

(ਪਉੜੀ ਸ੍ਰੀ ਰਾਗ ਦੀ ਵਾਰ, 89)

ਸੋ ਐਸਾ ਹਰਿਨਾਮੁ ਧਿਆਈਐ ਮਨ ਮੇਰੇ,
ਜੋ ਸਭਨਾ ਉਪਰਿ ਹੁਕਮੁ ਚਲਾਏ।
ਸੋ ਐਸਾ ਹਰਿਨਾਮੁ ਜਪੀਐ ਮਨ ਮੇਰੇ,
ਜੁ ਮਨ ਕੀ ਤ੍ਰਿਸ਼ਨਾ ਸਭ ਭੁਖ ਗਵਾਏ।
ਸੋ ਗੁਰਮੁਖਿ ਨਾਮੁ ਜਪਿਆ ਵਡਭਾਗੀ,
ਤਿੰਨ ਨਿੰਦਕ ਦੁਸ਼ਟ ਸਭ ਪੈਰੀ ਪਾਏ।
ਨਾਨਕ ਨਾਮੁ ਅਰਾਧਿ ਸਭਨਾ ਤੇ ਵੱਡਾ,
ਸਭਿ ਨਾਵੈ ਅਗੈ ਅਣਿ ਨਿਵਾਇ।

ਅਸੀਂ ਆਪਣੇ ਜਤਨ ਨਾਲ ਛੁਟ ਹੀ ਨਹੀਂ ਸਕਦੇ ਜੇ ਸੱਚੇ ਪਾਤਸ਼ਾਹ ਜੀ ਬਖਸ਼ਿਸ਼ ਨਾ ਕਰਨ।

(ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ)

(ਬੈਂਤ)

ਪੀਰ ਮੂਸੇ ਨੇ ਕਿਹਾ ਖੁਦਾ ਤਾਈਂ,
ਮੈਨੂੰ ਦੱਸੋ ਅੱਜ ਤੁਸੀਂ ਬਿਆਨ ਕਰਕੇ।
ਕਿਹੜੀ ਬੰਦਗੀ ਕੀਤੀ ਮੈਂ ਜਨਮ ਕਿਹੜੇ,
ਰੀਝ ਗਏ ਕਿਸ ਮੇਰੇ ਅਮਾਨ ਕਰਕੇ।
ਹੱਸ ਬੋਲੇ ਭਗਵਾਨ ਜੀ ਪੀਰ ਤਾਈਂ,
ਸੁਣੀ ਮੂਸਿਆ ਜਰਾ ਧਿਆਨ ਕਰਕੇ।
ਨਾ ਕੋਈ ਬੰਦਗੀ, ਨਾ ਤੇਰਾ ਕੰਮ ਚੰਗਾ,
ਚੰਗੀ ਗੱਲ ਨਾ ਵਿੱਚ ਜਹਾਨ ਕਰਕੇ।
ਲੱਗਾ ਰੋਗ ਅਸਾਧ ਤੇ ਸਾਕ ਤੇਰੇ,
ਬਾਹਰ ਛੱਡ ਆਏ ਬੀਆਬਾਨ ਕਰਕੇ।
ਉਸ ਟੈਮ ਤੂੰ ਮੈਨੂੰ ਅਰਾਧਿਆ ਸੀ,
ਮੇਰਾ ਕੋਈ ਨਹੀਂ ਵਿਚ ਜਹਾਨ ਕਰਕੇ।
ਜਿਦ੍ਹਾ ਕੋਈ ਨਹੀਂ ਓਸਦਾ ਮੈਂ ਰਾਖਾ,
ਬਿਰਧ ਬਾਣੇ ਦੀ ਲਾਜ ਰਖਾਣ ਕਰਕੇ।
ਕਰਕੇ ਬੰਦਗੀ ਵੀ ਡਿੱਗਦੇ ਬੜੇ ਵੇਖੇ,
ਜਿਹੜੇ ਰਹਿੰਦੇ ਨੇ ਵਿੱਚ ਗੁਮਾਨ ਕਰਕੇ।
ਨਾਮਧਾਰੀਆ ਕਰਮ ਤੋਂ ਬਖਸ਼ ਵੱਡੀ,
ਗੁਰਾਂ ਆਖਿਆ ਸਿੱਖ ਸਮਝਾਣ ਕਰਕੇ।

ਠੰਢੇ ਪਾਣੀ ਨਾਲ ਇਸ਼ਨਾਨ ਕਰਨਾ ਚੰਗਾ ਏ। ਜੇ ਕੋਈ ਨਹੀਂ ਨਹਾ ਸਕਦਾ ਤੇ ਗਰਮ ਕਰਕੇ ਵੀ ਨਹਾ ਲਏ।

(ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ)

ਸਤਿਗੁਰ ਦੀ ਮਹਿਮਾ ਕਿਸੇ ਗਿਣਤੀ ਮਿਣਤੀ ਵਿੱਚ ਨਹੀਂ ਆ ਸਕਦੀ। ਪਰ ਜਿੰਨਾ ਕਿਸੇ ਵੇਖਿਆ ਹੈ ਉਨ੍ਹਾਂ ਦੱਸਿਆ ਹੈ ਜਾਂ ਲਿਖਿਆ ਹੈ। ਸੱਚੇ ਪਾਤਸ਼ਾਹ ਜੀ ਦੇ ਇਹ ਬਚਨ ਜੋ ਮੈਂ ਵੇਖਿਆ ਹੈ ਕਿਣਕਾ ਮਾਤ੍ਰ ਮੈਂ ਲਿਖਦਾ ਹਾਂ।

ਠੰਢੇ ਪਾਣੀ ਨਾਲ ਇਸ਼ਨਾਨ ਕਰਨ ਨਾਲ ਬਾਅਦ ਵਿੱਚ ਠੰਢ ਨਹੀਂ ਲਗਦੀ। ਠੰਢੇ ਪਾਣੀ ਨਾਲ ਇਸ਼ਨਾਨ ਕਰਨ ਨਾਲ ਮਨ ਦੀ ਇਕਾਗਰਤਾ ਬਣਦੀ ਏ। ਠੰਢੇ ਪਾਣੀ ਨਾਲ ਇਸ਼ਨਾਨ ਕਰਨ ਨਾਲ ਮਨ ਵਿੱਚ ਨਵਾਂ ਅਨੰਦ ਜਿਹਾ ਮਹਿਸੂਸ ਹੁੰਦਾ ਹੈ। ਠੰਢੇ ਪਾਣੀ ਨਾਲ ਇਸ਼ਨਾਨ ਕਰਨ ਨਾਲ ਜ਼ੁਕਾਮ ਨਹੀਂ ਹੁੰਦਾ। ਠੰਢੇ ਪਾਣੀ ਨਾਲ ਇਸ਼ਨਾਨ ਕਰਨ ਨਾਲ ਨਮੂਨੀਆ ਨਹੀਂ ਹੁੰਦਾ। ਠੰਢੇ ਪਾਣੀ ਨਾਲ ਇਸ਼ਨਾਨ ਕਰਨ ਨਾਲ ਚਮੜੀ ਦੇ ਰੋਗ ਖਤਮ ਹੋ ਜਾਂਦੇ ਨੇ। ਠੰਢੇ ਪਾਣੀ ਨਾਲ ਕਿਤੇ ਚੋਟ ਲੱਗ ਜਾਵੇ ਤਾਂ ਚੀਸਾਂ ਪੈਣੀਆਂ ਇਕ ਦੋ ਮਿੰਟਾਂ ਵਿੱਚ ਹੀ ਖਤਮ ਹੋ ਜਾਂਦੀਆਂ ਹਨ ਤੇ ਅਰਾਮ ਮਿਲਦਾ ਹੈ।

ਗਰਮ ਪਾਣੀ ਨਾਲ ਇਸ਼ਨਾਨ ਕਰਨ ਨਾਲ ਸੁਸਤੀ ਨਹੀਂ ਲਹਿੰਦੀ ਤੇ ਸਰੀਰ ਵਿੱਚ ਚੁਸਤੀ ਨਹੀਂ ਆਉਂਦੀ। ਮਨ ਅਸ਼ਾਂਤ ਰਹਿੰਦਾ ਹੈ। ਇਸ ਤਰ੍ਹਾਂ ਲਗਦਾ ਹੈ ਕਿ ਜਿਵੇਂ ਬੰਦਾ ਨਾਤਾ ਹੀ ਨਹੀਂ ਹੁੰਦਾ ਏ ਤੇ ਮਨੁੱਖੀ ਸੋਚ ਦਾ ਮੁੱਲ ਹੈ ਪਰ ਇਹ ਸਤਿਗੁਰੂ ਦਾ ਹੁਕਮ ਹੈ। ਜਿਹਨੂੰ ਅਸੀਂ ਸਮਝ ਹੀ ਨਹੀਂ ਸਕਦੇ ਤੇ ਇਸ ਤੋਂ ਚੰਗਾ ਹੈ ਕਿ ਸਤਿਗੁਰਾਂ ਦੇ ਬਚਨਾਂ 'ਤੇ ਪ੍ਰਤੀਤ ਕਰੀਏ।

## ਸਤਿਗੁਰ ਦਾ ਹੁਕਮ ਤੇ ਬੇਅੰਦਾਜ ਹੈ ਪਰ ਜੋ ਮੈਂ ਵੇਖਿਆ ਹੈ :

ਮੇਰੇ ਪਿਤਾ ਸੰਤ ਗੁਰਦਿਆਲ ਸਿੰਘ ਜੀ ਜੋ ਸੰਤ ਨਗਰ ਰਹਿੰਦੇ ਸਨ ਤੇ ਹੁਣ ਦਿੱਲੀ, ਇਹਨਾਂ ਦੀਆਂ ਲੱਤਾਂ ਨੂੰ ਕੋਈ ਐਸਾ ਰੋਗ ਹੋ ਗਿਆ ਕਰੀਬਨ 65 ਸਾਲ ਦੀ ਉਮਰ ਵਿੱਚ। ਲੱਤਾਂ ਠਰਦੀਆਂ ਸਨ ਤੇ ਸੁੰਨ ਹੋ ਜਾਂਦੀਆਂ। ਆਲ ਇੰਡੀਆ ਮੈਡੀਕਲ ਵਾਲਿਆਂ ਜਵਾਬ ਦੇ ਦਿੱਤਾ। ਸਤਿਗੁਰੂ ਜੀ ਦੀ ਬਖਸ਼ਸ਼ ਕਰਕੇ ਇਸ਼ਨਾਨ ਪਾਣੀ ਦੇ ਬੜੇ ਪੱਕੇ ਸਨ ਸ਼ੁਰੂ ਤੋਂ ਹੀ। ਮੈਂ ਇਹ ਸਭ ਕੁਝ ਵੇਖਦਾ ਰਿਹਾ ਹਾਂ। ਰੋਗ ਨਾਲ ਬੰਦੇ ਦੀ ਹਾਲਤ ਖਰਾਬ ਹੋ ਜਾਂਦੀ ਹੈ। ਪਰ ਇਹਨਾਂ ਨੇ ਉਸ ਰੋਗ ਨੂੰ ਸਤਿਗੁਰਾਂ ਦੀ ਕਿਰਪਾ ਨਾਲ ਰੋਲ ਰੋਲ ਕੇ ਮਾਰਿਆ ਹੈ। ਅੱਜ ਇਹਨਾਂ ਦੀ ਉਮਰ 101 ਸਾਲ ਹੈ ਅਜੇ ਆਪਣਾ ਇਸ਼ਨਾਨ ਨਹੀਂ ਛੱਡਦੇ ਤੇ ਬਿਨਾ ਐਨਕ ਤੋਂ ਪਾਠ ਕਰਦੇ ਨੇ।

ਇਕ ਹੋਰ ਗੱਲ ਏ, ਇਹਨਾਂ ਦੀ ਅੱਖ ਦਾ ਆਪਰੇਸ਼ਨ ਕਰਨਾ ਸੀ। ਚੈਕਿੰਗ ਦੌਰਾਨ ਮੈਨੂੰ ਡਾਕਟਰਾਂ ਦੱਸਿਆ ਕਿ ਇਹ ਹਾਰਟ ਦੇ ਮਰੀਜ ਨੇ, ਤੇ ਦਵਾਈ ਦੇਂਦੇ ਰਹੋ। ਜਦੋਂ ਛੁੱਟੀ ਮਿਲੀ ਤਾਂ ਮੈਂ ਡਾਕਟਰ ਨੂੰ ਪੁੱਛਿਆ ਕਿ ਇਹ ਦਵਾਈ ਕਿੰਨਾ ਚਿਰ ਖਾਣੀ ਹੈ। ਡਾਕਟਰ ਕਹਿੰਦੇ ਨੇ ਹਾਰਟ ਦੇ ਮਰੀਜ ਨੇ ਲਗਾਤਾਰ ਦਵਾਈ ਖਾਣੀ ਹੁੰਦੀ ਏ ਛੱਡਣੀ ਨਹੀਂ। ਘਰ ਆ ਕੇ ਮੈਂ ਕਈ ਮਹੀਨੇ ਦਵਾਈ ਦੇਂਦਾ ਰਿਹਾ। ਏਥੋਂ ਕੁਝ ਦੇਰ ਲਈ ਭੈਣੀ ਸਾਹਿਬ ਮੇਲੇ ਚਲੇ ਗਏ। ਦਵਾਈ ਨਾ ਖਾਧੀ ਤੇ ਮੇਰੇ ਪੁੱਛਣ ਤੇ ਕਹਿੰਦੇ ਨੇ ਮੈਨੂੰ ਤਾਂ ਕੋਈ ਪਤਾ ਨਹੀਂ ਹਾਰਟ ਦੀ ਬਿਮਾਰੀ ਕੀ ਹੁੰਦੀ ਹੈ ਤੇ ਜੋ ਇਸ ਮਰੀਜ ਨੂੰ ਵਰਜਿਤ ਹੈ ਦੁੱਧ ਘਿਓ ਉਹ ਖੂਬ ਖਾਂਦੇ ਨੇ। ਇਹ ਸਤਿਗੁਰਾਂ ਦੇ ਹੁਕਮ ਮੰਨਣ ਦਾ ਇਕ ਪ੍ਰਤੱਖ ਪ੍ਰਮਾਣ ਹੈ -

ਕਹਿਬੇ ਕੋ ਸੋਭਾ ਨਹੀਂ ਦੇਖਾ ਹੀ ਪ੍ਰਵਾਣ।

—•—

ਤੁਸੀਂ ਜਾਂ ਕੋਈ ਤੁਹਾਡਾ ਵਿਰੋਧੀ ਬੰਦਾ ਹੋਵੇ ਤੇ ਇਹੋ ਜਿਹੀਆਂ ਗੱਲਾਂ ਕਰਿਆ ਕਰੇ ਕਿ ਲੋਕੀਂ ਤੁਹਾਡੀਆਂ ਗੱਲਾਂ ਉਹਨੂੰ ਦੱਸਣ ਤਾਂ ਓ ਸਮਝੇ ਉਹ ਤੇ ਮੇਰੇ ਨਾਲ ਵਿਰੋਧ ਨਹੀਂ ਕਰਦਾ। ਮੈਂ ਐਵੇਂ ਹੀ ਈਰਖਾ ਚੁੱਕੀ ਫਿਰਦਾ ਹਾਂ।

(ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ)

(ਕਬਿੱਤ)

ਗੁਰੂ ਜਗਜੀਤ ਸਿੰਘ, ਜਿਤਿਆ ਏ ਜੱਗ ਸਾਰਾ,
ਨਿਮਰਤਾ ਦੀ ਢਾਲ ਏਦ੍ਹੀ ਧੀਰਜ ਕਮਾਨ ਹੈ।
ਬੁਰੇ ਦਾ ਵੀ ਭਲਾ ਕਰ, ਦੁਸ਼ਮਣਾਂ ਨੂੰ ਲੈਂਦੇ ਹਰ,
ਮਿੱਠੇ ਮਿੱਠੇ ਬੋਲ ਇਹਦੇ ਤੀਰਾਂ ਦੇ ਸਮਾਨ ਹੈ।
ਸ਼ਕਤ ਅਲਾਹੀ ਜਿਦ੍ਹੀ ਗਤ ਨਹੀਂ ਪਾਈ ਕਿਸੇ,
ਮਾਨਵ ਕਟੋਰਾ ਏ, ਸਮੁੰਦ ਦੇ ਸਮਾਨ ਹੈ।
ਗੁਰੂ ਜਗਜੀਤ ਕਹਿੰਦੇ, ਹੋਵੇ ਕੋਈ ਵਿਰੋਧੀ ਭਾਵੇਂ,
ਬੋਲੋ ਉਹਨੂੰ ਚੰਗਾ, ਮੰਦੀ ਕਰੋ ਨਾ ਜਬਾਨ ਹੈ।
ਉਹਦੇ ਬਾਰੇ ਚੰਗਾ ਬੋਲੋ, ਲੋਕੀ ਸਮਝਾਣ ਉਹਨੂੰ,
ਉਹਦਾ ਨਹੀਂ ਕਸੂਰ, ਤੂੰ ਛੱਡਦੇ ਗੁਮਾਨ ਹੈ।
ਨਾਮਧਾਰੀ ਸੇਵਾ ਸਿੰਘਾ ਮੰਨਿਆ ਹੁਕਮ ਜਿਨ੍ਹਾਂ,
ਮੁਕਦੇ ਕਲੇਸ਼ ਸੁਖ ਆਤਮਾ ਮਹਾਨ ਹੈ।

ਜਿਸੁ ਅੰਦਰਿ ਤਾਤਿ ਪਰਾਈ ਹੋਵੈ ਤਿਸਦਾ ਕਦੇ ਨਾ ਹੋਵੀ ਭਲਾ
(ਗੁਰਬਾਣੀ)

(ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ)

ਇਹ ਬਚਨ ਬੜਾ ਸਖਤ ਹੈ ਏਥੋਂ ਪ੍ਰੇਰਨਾ ਮਿਲਦੀ ਹੈ ਕਿ ਸਦਾ ਸਤਿਗੁਰ ਤੋਂ ਡਰ ਕੇ ਰਹੀਏ। ਈਰਖਾ ਦਵੇਸ਼ ਕਿਸੇ ਨੂੰ ਦੇਖ ਕੇ ਦੁਖੀ ਹੋਣਾ ਏ, ਸਾਰਾ ਕੁਝ ਸਾਡੇ ਨਾਲ ਵਰਤਦਾ ਹੈ। ਸਤਿਗੁਰ ਦੀ ਬਖਸ਼ਿਸ਼ ਤੋਂ ਬਗੈਰ ਹੋਰ ਸਾਡੇ ਕੋਲ ਇਸ ਚੀਜ਼ ਦਾ ਕੋਈ ਹੱਲ ਨਹੀਂ। ਸਤਿਗੁਰਾਂ ਤੋਂ ਬਖਸ਼ਸ਼ ਮੰਗੀਏ ਕਿ ਕਿਸੇ ਬਾਰੇ ਸਾਡੇ ਅੰਦਰ ਤਪਸ਼ ਨਾ ਰਹੇ।

ਏਨੀ ਸਖਤ ਬਾਣੀ ਅਸੀਂ ਜੀਵ ਸਹਾਰ ਨਹੀਂ ਸਕਦੇ ਜੇ ਸਤਿਗੁਰ ਰਹਿਮ ਨਾ ਕਰਨ ਕਿਉਂਕਿ ਅਸੀਂ ਏਹੋ ਜਿਹੀਆਂ ਗਲਤੀਆਂ ਤੇ ਕਰਦੇ ਹੀ ਰਹਿੰਦੇ ਹਾਂ ਪਰ ਬਹੁਤ ਸਾਰੇ ਸੰਤਾਂ ਸਾਧਾਂ 'ਤੇ ਕ੍ਰਿਪਾ ਹੁੰਦੀ ਹੈ, ਜਿਨ੍ਹਾਂ ਦੀ ਕ੍ਰਿਪਾ ਨਾਲ ਅਸੀਂ ਬਚ ਸਕਦੇ ਹਾਂ। ਸੋ ਉਹਨਾਂ ਸਾਧਾਂ ਦੀ ਸੰਗਤ ਕਰਨੀ ਚਾਹੀਦੀ ਏ।

ਸੁਖੀ ਵੇਖ ਕੇ ਕਿਸੇ ਨੂੰ ਦੁਖੀ ਹੋਣਾ,
ਇਹ ਕੰਮ ਨਾ ਚੰਗੇ ਵਿਚਾਰ ਦਾ ਏ।
ਏਸ ਈਰਖਾ ਦੇ ਵਿੱਚ ਜਨਮ ਬੀਤੇ,
ਵਾਰ ਵਾਰ ਤਾਹੀਓਂ ਜਨਮ ਧਾਰਦਾ ਏ।
ਬੁੱਧੀ ਹੋਈ ਮਲੀਨ ਨਾ ਕਰੇ ਸੁਕਰਤ,
ਵਿੱਚ ਹਉਮੈ ਦੇ ਕੰਮ ਬਿਗਾੜਦਾ ਏ।
ਲਿਖਿਆ ਗ੍ਰੰਥ ਵਿੱਚ ਬੀਜ ਕੇ ਕਿਕਰਾਂ ਨੂੰ,
ਫੇਰ ਦਾਖਾਂ ਪਿਆ ਖਾਣ ਨੂੰ ਭਾਲਦਾ ਏ।
ਮਾਲਕ ਪਹਿਰੇ ਦੇ ਫਰੀਦ ਗ੍ਰੰਥ ਅੰਦਰ,
ਗੁਰੂ ਚੌਥਾ ਏ ਬਾਣੀ ਉਚਾਰਦਾ ਏ।
ਭਲਾ ਹੋਣਾ ਨਹੀਂ ਕਦੇ ਉਸ ਆਦਮੀ ਦਾ,
ਵੇਖ ਦੂਜੇ ਨੂੰ ਹਿਰਦਾ ਜੋ ਸਾੜਦਾ ਏ।
ਸਖਤ ਬਾਣੀ ਇਹ ਜੀਵ ਨਹੀਂ ਝੱਲ ਸਕਦਾ,
ਨਾ ਏ ਬੰਦੇ ਦੇ ਵਸ ਅਧਿਕਾਰ ਦਾ ਏ।
ਨਾਮਧਾਰੀਆ ਗੁਰਾਂ ਤੋਂ ਬਖਸ਼ ਮੰਗੀ,
ਫੁਰਨਾ ਰਹੇ ਨਾ ਮਾੜੇ ਵਿਚਾਰ ਦਾ ਏ।
ਨਾਲੇ ਜਤਨ ਕਰੀਏ ਨਾਲੇ ਬਖਸ਼ ਮੰਗੀਏ,
ਘੋਰ ਪਾਪੀਆਂ ਨੂੰ ਜੇੜ੍ਹਾ ਤਾਰਦਾ ਏ।

ਰਾਤ ਨੂੰ ਸੌਣ ਲੱਗਿਆਂ ਜੋੜੇ ਵਾਲੇ ਚਰਨ ਧੋ ਕੇ ਕੀਰਤਨ ਸੋਹਿਲੇ ਦਾ ਪਾਠ ਕਰਕੇ ਅਰਦਾਸ ਕਰਕੇ ਬਿਰਾਜੋ। ਸਵੇਰੇ ਉਠਣ ਲੱਗਿਆਂ ਫੇਰ ਅਰਦਾਸ ਕਰੋ।

(ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ)

(ਬੈਂਤ)

ਤੇਰੇ ਹੁਕਮ ਦੇ ਵਿੱਚ ਨੇ ਸੁਖ ਸਾਰੇ,
ਕੀ ਜਾਣੇ ਜਿਸ ਗਿਆਨ ਵਿਚਾਰ ਨਾਹੀ।
ਗਲੀ ਗਿਆਨ ਨਾ ਢੂੰਡੀਏ ਸੁਰਾ ਲਿਖਿਆ,
ਬਿਨਾ ਮਿਹਨਤ ਕੋਈ ਮਿਲਦਾ ਸਾਰ ਨਾਹੀ।
ਪਾਠ ਸੋਹਿਲੇ ਦਾ ਕਰ ਅਰਦਾਸ ਸੌਣਾ,
ਹੁਕਮ ਗੁਰਾਂ ਦਾ ਸਮਝਣਾ ਭਾਰ ਨਾਹੀ।
ਸੁਬ੍ਹਾ ਉਠਦਿਆਂ ਫੇਰ ਅਰਦਾਸ ਕਰਨੀ,
ਏਸ ਹੁਕਮ ਨੂੰ ਕਦੇ ਵਿਸਾਰ ਨਾਹੀ।
ਮੈਂ ਮੇਰੀ ਨੂੰ ਛੱਡ ਕੇ ਹੁਕਮ ਮੰਨ ਲੈ,
ਨਾਮਧਾਰੀਆ ਹੋ ਖੁਆਰ ਨਾਹੀ।
ਮਾਲਕ ਪਹਿਰੇ ਦੇ ਗੁਰੂ ਜਗਜੀਤ ਸਿੰਘ ਜੀ,
ਮਲਾਹ ਬਿਨਾ ਕੋਈ ਉਤਰੇ ਪਾਰ ਨਾਹੀ।

ਤੁਸੀਂ ਛੇ-ਛੇ ਸੱਤ-ਸੱਤ ਬੰਦਿਆਂ ਦਾ ਮਾਸ ਸ਼ਰਾਬ ਛੁਡਾਓ।
(ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ)

1999 ਪੰਜਾਬੀ ਬਾਗ ਬਸੰਤ ਸੀ, ਸਟੇਡੀਅਮ ਵਾਲੀ ਥਾਂ ਜਦੋਂ ਸਤਿਗੁਰੂ ਜਗਜੀਤ ਸਿੰਘ ਜੀ ਨੇ ਇਹ ਬਚਨ ਕੀਤਾ।

(ਬੈਂਤ)

ਸਿੱਖਾਂ ਸਿੱਖੀ ਦੀ ਧਾਰ ਨੂੰ ਤੇਜ ਕਰਕੇ,
ਰੱਸੇ ਗਊ ਗਰੀਬ ਦੇ ਵੱਢ ਦੇ ਤੂੰ।
ਭਜਨ ਬਾਣੀ ਇਸ਼ਨਾਨ ਨੂੰ ਕਰ ਪੱਕਾ,
ਸੁਸਤੀ ਨੀਂਦਰ ਦਲਿੱਦਰ ਨੂੰ ਛੱਡ ਦੇ ਤੂੰ।
ਸਿਮਰਨ ਚਰਨਾਂ ਦਾ ਰਿਦੇ ਵਿੱਚ ਕਰ ਧਾਰਨ,
ਦੁਬਦਾ ਨਿੰਦਿਆ ਈਰਖਾ ਕੱਢ ਦੇ ਤੂੰ।
ਮਾਨਸ ਜਨਮ ਦਾ ਸਾਰ ਹੈ ਕਰੇ ਸੁਕਰਤ,
ਮੰਦੇ ਫੁਰਨੇ ਦਮਾਗ ਚੋਂ ਕੱਢ ਦੇ ਤੂੰ।
ਮਿੱਠਾ ਬੋਲਣਾ ਰਹਿਤ ਹੈ ਗੁਰਮੁਖਾਂ ਦੀ,
ਹੱਥ ਜੋੜ ਆਖੇ ਮੰਦਾ ਛੱਡ ਦੇ ਤੂੰ।
ਧਾਰ ਨਿਮਰਤਾ ਕਰੇ ਪ੍ਰਚਾਰ ਸਿੱਖੀ,
ਆਖੇ ਮਾਸ ਸ਼ਰਾਬ ਨੂੰ ਛੱਡ ਦੇ ਤੂੰ।
ਨਾਮਧਾਰੀਆ ਗੁਰੂ ਜਗਜੀਤ ਕਹਿੰਦੇ,
ਪੰਜ ਸੱਤ ਬੰਦਿਆਂ ਦੇ ਐਬ ਕੱਢ ਦੇ ਤੂੰ।

ਪ੍ਰਸ਼ਾਦਾ ਛਕ ਕੇ ਥਾਲਾ ਧੋ ਕੇ ਪੀਣ ਨਾਲ ਕਦੇ ਅੰਨ ਤੋਂ ਭੁੱਖਾ ਨਹੀਂ ਮਰਦਾ। (ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ)

ਥਾਲਾ ਧੋ ਕੇ ਪੀਣਾ ਹੈ ਕੰਮ ਛੋਟਾ,
ਫਲ ਏਸਦਾ ਬੇਸ਼ੁਮਾਰ ਬੰਦੇ।
ਅੰਨ ਵਾਸਤੇ ਭਟਕਦੀ ਸਭ ਦੁਨੀਆਂ,
ਨਾਲੇ ਕਰਦੀ ਏ ਸਖਤ ਵਿਹਾਰ ਬੰਦੇ।
ਥਾਲਾ ਧੋ ਕੇ ਪੀਆਂ ਨਾ ਮਰੇ ਭੁੱਖਾ,
ਗੁਰਾਂ ਆਖਿਆ ਸੋਚ ਵਿਚਾਰ ਬੰਦੇ।
ਹੁਕਮ ਗੁਰਾਂ ਕੀਤਾ ਖਾਲੀ ਨਹੀਂ ਜਾਣਾ,
ਜੋ ਦਰਗਾਹ ਦੇ ਨੇ ਜੁੰਮੇਵਾਰ ਬੰਦੇ।
ਨਾਮਧਾਰੀ ਗੁਰਾਂ ਦਾ ਹੁਕਮ ਮੰਨ ਲੈ,
ਕਾਹਨੂੰ ਖਾਨਾਂ ਏ ਸਮੇਂ ਦੀ ਮਾਰ ਬੰਦੇ।

(2)

ਜਿੰਮੀਦਾਰ ਜੋ ਬੀਜ ਬੀਜਦੇ, ਓਨਾ ਬੀਜ ਨਾ ਉਗਦਾ ਏ।
ਜੋ ਉਗਦਾ ਸੋ ਸਿਰੇ ਨ ਚੜ੍ਹਦਾ, ਕੁਝ ਝੜਦਾ ਕੁਝ ਪੁਗਦਾ ਏ।
ਜੋ ਪੁਗਦਾ ਘਰ ਆਏ ਨਾ ਸਾਰਾ, ਰਸਤੇ ਵਿੱਚ ਕਿਰ ਜਾਂਦਾ ਏ।
ਜੋ ਬਚਿਆ ਸੋ ਆਟਾ ਬਣਿਆ, ਕੁਝ ਚੱਕੀ ਲੱਗ ਜਾਂਦਾ ਏ।
ਪੀਸ ਛਾਣ ਕੇ ਭਾਂਡੇ ਪਾਇਆ, ਫਿਰ ਵੀ ਕੀੜਾ ਖਾਂਦਾ ਏ।
ਆਟੇ ਦਾ ਫਿਰ ਭੋਜਨ ਬਣਿਆ, ਕੁਝ ਨੀਚੇ ਗਿਰ ਜਾਂਦਾ ਏ।
ਏਨੇ ਥਾਵਾਂ ਤੋਂ ਜੋ ਬਚਿਆ, ਫਿਰ ਥਾਲੀ ਵਿੱਚ ਆਂਦਾ ਏ।
ਥਾਲੀ ਵਿੱਚ ਜੋ ਭੋਜਨ ਛੱਡਦੇ, ਨਾਲੀ ਵਿੱਚ ਰੁੜ ਜਾਂਦਾ ਏ।
ਅੰਨ ਵਾਸਤੇ ਭਟਕੇ ਦੁਨੀਆਂ, ਮੇਹਨਤ ਬੜੀ ਕਮਾਂਦਾ ਏ।
ਕੈਸੀ ਸੋਚ ਹੈ ਤੇਰੀ ਬੰਦਿਆ, ਅੰਨ ਦੀ ਕਦਰ ਕੀ ਪਾਂਦਾ ਏ।
ਥਾਲਾ ਧੋ ਕੇ ਪੀਣਾ ਸਿੱਖ ਲਈ, ਹੁਕਮ ਗੁਰੂ ਫਰਮਾਂਦਾ ਏ।
ਕਿਸੇ ਜਨਮ ਮਰੇ ਨਾ ਭੁਖਾ, ਅੰਨ ਦੀ ਕਦਰ ਜੋ ਪਾਂਦਾ ਏ।
ਨਾਮਧਾਰੀਆ ਮੰਨ ਹੁਕਮ ਗੁਰਾਂ, ਕਿਉਂ ਮਾਰ ਸਮੇਂ ਦੀ ਖਾਂਦਾ ਏ।

(1)

ਸੰਤ ਗਿਆਨਾ ਸਿੰਘ ਜੀ ਜੋ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਸਮਕਾਲੀ ਸਨ, ਨੇ ਦੱਸਿਆ ਕਿ ਜਦੋਂ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਪ੍ਰਸ਼ਾਦਾ ਛਕਦੇ ਸਨ ਤਾਂ ਇਕ ਗਰਾਈ ਪ੍ਰਸ਼ਾਦੇ ਦੀ ਸੁੱਕੀ ਰੱਖ ਲੈਂਦੇ ਸਨ ਤੇ ਉਸ ਗਰਾਈ ਨਾਲ ਥਾਲਾ ਏਨਾ ਸਾਫ ਕਰ ਦੇਂਦੇ ਸਨ ਕਿ ਜਿਵੇਂ ਥਾਲਾ ਮਾਂਜ ਕੇ ਰਖੀਦਾ ਹੈ ਤੇ ਫੇਰ ਵੀ ਥਾਲਾ ਦੋ ਵਾਰ ਧੋ ਕੇ ਛਕਦੇ ਸਨ।

(2)

ਆਦਿ ਪੁਰਖ ਤੇ ਹੋਇ ਅਨਾਦਿ॥ ਜਪੀਐ ਨਾਮੁ ਅੰਨ ਕੈ ਸਾਦਿ॥1॥ ਰਹਾਉ॥ ਜਪੀਐ ਨਾਮੁ ਜਪੀਐ ਅੰਨੁ॥ ਅੰਭੈ ਕੈ ਸੰਗਿ ਨੀਕਾ ਵੰਨੁ॥ ਅੰਨੈ ਬਾਹਰਿ ਜੋ ਨਰ ਹੋਵਹਿ॥ ਤੀਨਿ ਭਵਨ ਮਹਿ ਅਪਨੀ ਖੋਵਹਿ॥ ਛੋਡਹਿ ਅੰਨੁ ਕਰਹਿ ਪਾਖੰਡ॥ ਨਾ ਸੋਹਾਗਨਿ ਨਾ ਓਹਿ ਰੰਡ॥ ਜਗ ਮਹਿ ਬਕਤੇ ਦੂਧਾਧਾਰੀ॥ ਗੁਪਤੀ ਖਾਵਹਿ ਵਟਿਕਾ ਸਾਰੀ॥ ਅੰਨੈ ਬਿਨਾ ਨ ਹੋਇ ਸੁਕਾਲੁ॥ ਤਜਿਐ ਅੰਨਿ ਨ ਮਿਲੈ ਗੁਪਾਲੁ॥ ਕਹੁ ਕਬੀਰ ਹਮ ਐਸੇ ਜਾਨਿਆ॥ ਧੰਨੁ ਅਨਾਦਿ ਠਾਕੁਰ ਮਨੁ ਮਾਨਿਆ॥

(3)

ਜਦੋਂ ਦਰਗਾਹੇ ਦੇਵਤੇ ਅਕਾਲ ਪੁਰਖ ਕੋਲ ਜਾਂਦੇ ਨੇ ਤੇ ਅੰਨ ਦੇਵਤੇ ਦਾ ਅਕਾਲ ਪੁਰਖ ਉਠਕੇ ਸਵਾਗਤ ਕਰਦੇ ਨੇ ਤੇ ਦੂਜਿਆਂ ਦੇਵਤਿਆਂ ਇਸ ਗੱਲ ਦਾ ਕੁਝ ਇਤਰਾਜ ਕੀਤਾ। ਅਕਾਲ ਪੁਰਖ ਨੇ ਅੰਨ ਦੇਵਤਾ ਨੂੰ ਇਸ਼ਾਰਾ ਕੀਤਾ ਕਿ ਤੂੰ ਦੋ ਕੁ ਦਿਨ ਅਲੋਪ ਹੋ ਜਾ ਤੇ ਸਭ ਭੁੱਖੇ ਮਰਨ ਲੱਗੇ। ਦੇਵਤਿਆਂ ਦੇ ਅਰਜ਼ ਕਰਨ ਤੇ ਅਕਾਲ ਪੁਰਖ ਨੇ ਆਖਿਆ ਕਿ ਮੈਂ ਏਸੇ ਵਾਸਤੇ ਹੀ ਇਸਦਾ ਖਲੋ ਕੇ ਸਨਮਾਨ ਕਰਦਾ ਹਾਂ ਕਿ ਇਸ ਤੋਂ ਬਗੈਰ ਕਿਸੇ ਵੀ ਜੀਵ ਜੰਤੂ ਦੀ ਤ੍ਰਿਪਤੀ ਨਹੀਂ ਹੁੰਦੀ।

(4)

ਇਕ ਰਾਜਾ ਸੀ ਉਹ ਸ਼ਿਕਾਰ ਖੇਡਣ ਗਿਆ। ਉਸ ਜੰਗਲ ਵਿੱਚ ਵੇਖਿਆ ਕਿ ਕਿਸੇ ਗਿੱਦੜ ਨੇ ਛੱਲੀ ਖਾ ਕੇ ਜੰਗਲ ਫਿਰਿਆ ਹੋਇਆ ਹੈ, ਜਿਸ ਵਿੱਚ ਮਕਈ ਦੇ ਸਾਬਤ ਦਾਣੇ ਸਨ। ਉਹ ਰਾਜਾ ਅੰਨ ਦੀ ਕਦਰ ਬੜੀ ਕਰਦਾ ਸੀ। ਉਸ ਉਹ ਗਿਦੜ ਦਾ ਸੁਕਾ ਜੰਗਲ ਆਪ ਚੁਕ ਕੇ ਇਕ ਕਪੜੇ ਵਿੱਚ ਬੰਨ੍ਹ ਕੇ ਘਰ ਲੈ ਆਂਦਾ ਤੇ ਆਪਣੇ ਹੱਥੀਂ ਉਸ ਨੂੰ ਧੋ ਕੇ ਵਿਚੋਂ ਦਾਣੇ ਕੱਢ ਕੇ ਸੁਕਾ ਕੇ ਆਪ ਆਟਾ ਪੀਸ ਕੇ ਪ੍ਰਸ਼ਾਦਾ ਪਕਾ ਕੇ ਛਕਿਆ ਤੇ ਅੰਨ ਦੇਵਤਾ ਓਥੇ ਸਰੂਪ ਧਾਰ ਕੇ ਪ੍ਰਗਟ ਹੋ ਗਿਆ ਤੇ ਰਾਜੇ ਨੂੰ ਖੁਸ਼ ਹੋ ਕੇ ਕਹਿੰਦਾ ਹੈ ਤੂੰ ਮੇਰੀ ਕਦਰ ਬੜੀ ਕੀਤੀ ਹੈ ਮੰਗ ਕੀ ਮੰਗਦਾ ਹੈ ਤੇ ਰਾਜੇ ਨੇ ਆਖਿਆ, ਜੀ ਜੇ ਆਪ ਮੇਰੇ ਤੋਂ ਖੁਸ਼ ਹੋ ਤੇ ਮੇਰੇ ਰਾਜ ਵਿੱਚ ਕਾਲ ਨਾ ਪਵੇ ਤੇ ਉਸਦੇ ਰਾਜ ਵਿੱਚ ਕਾਲ ਕਦੀ ਨਹੀਂ ਸੀ ਪਿਆ।

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ 1992 ਵਿੱਚ ਇਹ ਕ੍ਰਿਪਾ ਕੀਤੀ ਕਿ ਭਰੂਣ ਹੱਤਿਆ ਬੰਦ ਹੋਵੇ ਤੇ ਇਹ ਸੱਚੇ ਪਾਤਸ਼ਾਹ ਜੀ ਦੀ ਕ੍ਰਿਪਾ ਨਾਲ ਕਾਨੂੰਨ ਬਣ ਗਿਆ ਹੈ। ਕੋਈ ਐਸਾ ਕੰਮ ਨਾ ਕਰੇ ਨਹੀਂ ਤੇ ਸਜਾ ਹੋਵੇਗੀ।

ਕੋਈ ਸੋਚਦਾ ਪੁੱਤ ਤੇ ਧੀ ਬਦਲੇ,
ਕੋਈ ਸੋਚਦਾ ਕੰਮ ਵਿਹਾਰ ਦੇ ਲਈ।
ਕੋਈ ਸੋਚਦਾ ਏ ਰੋਟੀ ਹੋਏ ਪੂਰੀ,
ਕੋਈ ਸੋਚਦਾ ਏ ਜੈ ਜੈ ਕਾਰ ਦੇ ਲਈ।
ਭਗਤ ਸੋਚਦੇ ਸਾਡੀ ਕਲਿਆਣ ਹੋਵੇ,
ਗੁਰੂ ਸੋਚਦਾ ਸਾਰੇ ਸੰਸਾਰ ਲਈ।
ਲੜਕੀ ਮਾਰਨੀ ਜੁਲਮ ਏ ਬੜਾ ਭਾਰੀ,
ਮਾਨਸ ਕਰੇ ਪੈਦਾ ਜੋ ਸੰਸਾਰ ਦੇ ਲਈ।
ਮਾਨਸ ਜਨਮ ਵਿੱਚ ਵਿਛੜੇ ਮਿਲਣ ਰੱਬ ਨੂੰ,
ਜੂਨ ਲੱਖ ਚੌਰਾਸੀ ਖੁਆਰ ਦੇ ਲਈ।
ਮੰਦਾ ਕਿਉਂ ਕਹੀਏ ਕਹਿੰਦੇ ਗੁਰੂ ਨਾਨਕ,
ਜਿਹੜੀ ਜਨਮਦੀ ਰਾਜੇ ਸੰਸਾਰ ਦੇ ਲਈ।
ਭਗਤ ਸੂਰਮੇ ਗੁਰੂ ਅਵਤਾਰ ਜਨਮੇ,
ਜਿਹੜੇ ਗਊ ਗਰੀਬ ਦੀ ਸਾਰ ਦੇ ਲਈ।
ਲੜਕੀ ਬਿਨਾ ਨਾ ਕਿਸੇ ਦਾ ਬੰਸ ਚਲੇ,
ਰਹਿੰਦੇ ਨਾਮ ਨਾ ਵਿੱਚ ਸੰਸਾਰ ਦੇ ਲਈ।
ਬਿਨਾ ਲੜਕੀਆਂ ਕਦੇ ਨਾ ਘਰ ਵਸਦੇ,
ਜਾਣੋ ਲੜਕੀਆਂ ਖਿੜੀ ਗੁਲਜਾਰ ਦੇ ਲਈ।
ਏਸੇ ਵਾਸਤੇ ਗੁਰਾਂ ਨੇ ਹੁਕਮ ਕੀਤਾ,
ਲੜਕੀ ਮਾਰਨੀ ਭਾਰੂ ਸੰਸਾਰ ਦੇ ਲਈ।
ਗੁਰਾਂ ਹੁਕਮ ਕੀਤਾ ਇਹ ਕਾਨੂੰਨ ਬਣਿਆ,
ਮਿਲੇ ਸਜ਼ਾ ਇਸ ਅਤਿਆਚਾਰ ਦੇ ਲਈ।
ਨਾਮਧਾਰੀਆ ਗੁਰਾਂ ਦੀ ਗੱਲ ਉਚੀ,
ਝੱਖ ਮਾਰਨੀ ਸਾਰੇ ਸੰਸਾਰ ਦੇ ਲਈ।

## ਮੈਨੂੰ ਤੇ ਕੋਈ ਪਤਾ ਨਹੀਂ
### (ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ)

ਦਮਦਮੇ ਹੋਲਾ ਸੀ ਜਦੋਂ ਇਕ ਸਿੱਖ ਨੇ ਅਰਜ਼ ਕੀਤੀ। ਜੀ, ਮੈਂ ਆਪ ਜੀ ਦੀ ਨਿੰਦਾ ਕਰਦਾ ਰਿਹਾ ਹਾਂ। ਸੱਚੇ ਪਾਤਸ਼ਾਹ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ। ਮੈਨੂੰ ਤੇ ਕੋਈ ਪਤਾ ਨਹੀਂ। ਜਿਹਨੂੰ ਸਾਰੀ ਸ੍ਰਿਸਟੀ ਦਾ ਪਤਾ ਏ, ਕਿੱਥੇ ਕੀ ਹੋ ਰਿਹਾ ਏ। ਜਿਹੜਾ ਦੁਖੀਆਂ ਦੀ ਬਿਨਾ ਬੋਲੇ ਸਹਾਇਤਾ ਕਰ ਰਿਹਾ ਹੈ। ਜਿੱਥੇ ਉਹਦੀ ਰਜ਼ਾ ਹੁੰਦੀ ਹੈ ਪ੍ਰਗਟ ਵੀ ਹੋ ਜਾਂਦਾ ਹੈ। ਜਿਦ੍ਹੇ ਤੇ ਕਿਸੇ ਦਾ ਕੋਈ ਦਬਾਅ ਨਹੀਂ, ਫਿਰ ਵੀ ਏਨਾ ਨਿਮਰ ਹੋ ਕੇ ਉਸ ਨਿੰਦਿਆ ਕਰਨ ਵਾਲੇ ਸਿੱਖ ਨੂੰ ਕਹਿ ਰਿਆ ਏ, ਮੈਨੂੰ ਤੇ ਕੋਈ ਪਤਾ ਨਹੀਂ। ਜੇ ਮੇਰੇ ਵਰਗਾ ਕੋਈ ਹੁੰਦਾ ਤੇ ਜ਼ਰੂਰ ਪੁੱਛਦਾ ਕਿਉਂ ਕਰਦਾ ਏ ਨਿੰਦਿਆ।

ਭਰਿਆ ਹੋਵੇ ਕਦੇ ਨਾ ਡੋਲੇ, ਊਚ ਨੀਚ ਦਾ ਭੇਦ ਨਾ ਖੋਲ੍ਹੇ,
ਨਦੀ ਨਿਮਰਤਾ ਵਹਿੰਦੀ ਜਾਂਦੀ, ਹਉਮੈ ਮੈਲ ਉਨ੍ਹਾਂ ਦੀ ਲ੍ਹਾਂਦੀ
ਜੋ ਵਿੱਚ ਟੁਬੀਆਂ ਲਾਂਦੇ ਨੇ।

ਏ ਹੈ ਗਹਿਰ ਗੰਭੀਰ ਅਥਾਹਾ, ਤੀਨ ਲੋਕ ਦੀ ਇਸ ਵਿੱਚ ਜਾਹਾ,
ਕੁਝ ਤੱਤੇ ਕੁਝ ਮਿੱਠਾ ਬੋਲਣ, ਭਾਵੇਂ ਘੱਟ ਜਾਂ ਪੂਰਾ ਤੋਲਣ,
ਸਭ ਇਸ ਵਿਚ ਸਮਾਂਦੇ ਨੇ।

ਗੁਰਾਂ ਕੋਲ ਇਕ ਸਿੱਖ ਸੀ ਆਇਆ, ਉਸ ਨੇ ਆਪਣਾ ਹਾਲ ਸੁਣਾਇਆ,
ਨਿੰਦਾ ਮੈਂ ਆਪ ਦੀ ਕੀਤੀ, ਉਸਦੀ ਸੁਣ ਉਸ ਤੋਂ ਹੱਡ ਬੀਤੀ,
ਨਿਮਾ ਜਿਆ ਮੁਸਕਾਂਦੇ ਨੇ।

ਇਹ ਬਚਨ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਸੰਤ ਨਗਰ ਕਰੀਬਨ 1978 ਦੇ ਆਸ ਪਾਸ ਕੀਤਾ ਸੰਗਤ ਵਿੱਚ। ਮਾਰਨ ਵਾਲਾ ਤਕੜਾ ਨਹੀਂ ਹੁੰਦਾ, ਜਰਨ ਵਾਲਾ ਤਕੜਾ ਹੁੰਦਾ ਏ।

(ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ)

ਸਤਿਗੁਰ ਦੀ ਗੱਲ ਦਾ ਕੋਈ ਵੀ ਅੰਦਾਜਾ ਨਹੀਂ ਲਾ ਸਕਦਾ, ਪਰ ਜਿੰਨੀ ਕੁ ਸਤਿਗੁਰਾਂ ਦੀ ਕ੍ਰਿਪਾ ਨਾਲ ਸਮਝ ਆਉਂਦੀ ਹੈ। ਮਾਰਨ ਵਾਲਾ ਮਾਰ ਖਾਣ ਵਾਲੇ ਦਾ ਹਮੇਸ਼ਾਂ ਲਈ ਕਰਜਾਈ ਰਹਿੰਦਾ ਹੈ ਜਿੰਨਾ ਚਿਰ ਉਸ ਨਾਲ ਮੁਕਦਾ ਨਹੀਂ।

ਨਿਵਣ ਸੁ ਅੱਖਰ ਖਵਣ ਗੁਣ ਜਿਹਵਾ ਮੰਨੀਆ ਮੰਤ
ਏ ਤ੍ਰੈ ਭੈਣੇ ਵੇਸ ਕਰ ਤਾਂ ਆਵੀ ਕੰਤ। (ਗੁਰਬਾਣੀ)

ਮਾਰਨ ਵਾਲਾ ਨਹੀਂ ਜੇ ਤਗੜਾ, ਭਾਵੇਂ ਕਿੰਨਾ ਕਰੇ ਓ ਝਗੜਾ,
ਧੀਰਜ ਵਾਲੇ ਨੇ ਜੱਰ ਜਾਂਦੇ, ਮੰਦੇ ਬੋਲ ਮੂੰਹੋਂ ਨਹੀਂ ਆਂਦੇ।
ਜੋ ਜਰਦੇ ਸੋ ਪਾਂਦੇ ਨੇ।
ਭਰਿਆ ਹੋਵੇ ਕਬਹੂੰ ਨਾ ਡੋਲੇ, ਕਹੁ ਨਾਨਕ ਛੂਛਾ ਘੱਟ ਬੋਲੇ,
ਮਾਰਨ ਵਾਲਾ ਡੁਲ੍ਹ ਡੁਲ੍ਹ ਪੈਂਦਾ, ਉਬਲੇ ਦੁੱਧ ਵਿੱਚ ਕੁਝ ਨਹੀਂ ਰ੍ਹੈਂਦਾ।
ਸਤਿਗੁਰ ਜੀ ਫਰਮਾਂਦੇ ਨੇ।
ਨਾਮਧਾਰੀ ਇਹ ਕੰਮ ਹੈ ਔਖਾ, ਜਰ ਜਾਏ ਫਿਰ ਹੋ ਜਾਏ ਸੌਖਾ,
ਇਸ ਦੁਨੀਆਂ ਵਿੱਚ ਐਸਾ ਕੋਈ, ਐਸੀ ਬਖਸ਼ਸ਼ ਹੈ ਜਿਸ ਤੇ ਹੋਈ,
ਸਭ ਉਸ ਦੇ ਗੁਣ ਗਾਂਦੇ ਨੇ।

ਕੋਈ ਨਮਾਜ ਪੜ੍ਹ ਰਿਹਾ ਸੀ, ਅੱਗੋਂ ਹੀਰ ਲੰਘ ਗਈ। ਉਹ ਕਹਿੰਦਾ ਏ ਤੂੰ ਮੇਰੀ ਨਮਾਜ ਖਰਾਬ ਕਰ ਦਿੱਤੀ ਏ। ਹੀਰ ਕਹਿੰਦੀ ਏ ਮੇਰਾ ਇਕ ਦੁਨੀਆਵੀ ਬੰਦੇ ਨਾਲ ਪਿਆਰ ਹੈ, ਮੈਨੂੰ ਕੋਈ ਹੋਰ ਨਹੀਂ ਦਿੱਸਦਾ, ਤੂੰ ਤੇ ਖੁਦਾ ਦਾ ਪੁਜਾਰੀ ਹੈਂ ਤੈਨੂੰ ਤੇ ਹੋਰ ਦਿੱਸਣਾ ਹੀ ਨਹੀਂ ਚਾਹੀਦਾ।

(ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ)

ਕੋਈ ਮੋਮਨ ਨਮਾਜ ਸੀ ਪੜ੍ਹਣ ਲੱਗਾ,
ਲੰਘੀ ਹੀਰ ਕੋਲੋਂ ਨਜ਼ਰ ਪਈ ਓਹਦੀ।
ਆਖੇ ਮੇਰੀ ਨਮਾਜ ਖਰਾਬ ਕੀਤੀ,
ਜਦੋਂ ਬਿਰਤ ਟਿਕਾਣੇ ਨਾ ਰਈ ਓਹਦੀ।
ਹੀਰ ਆਖਦੀ ਮੇਰਾ ਪਿਆਰ ਦੁਨੀਆਂ,
ਮੈਨੂੰ ਫੇਰ ਵੀ ਦੂਜਾ ਨਾ ਦਿੱਸਦਾ ਏ।
ਤੂੰ ਤੇ ਸੱਚਾ ਪੁਜਾਰੀ ਖੁਦਾ ਦਾ ਏਂ,
ਮਨ ਤੇਰਾ ਫਿਰ ਕਿਉਂ ਨਾ ਟਿਕਦਾ ਏਂ।
ਜਿਹੜੇ ਇਕ ਤੇ ਤੁੱਲ ਕੇ ਇਕ ਹੋ ਗਏ,
ਇਕ ਹੋ ਕੇ ਇਕ ਨੂੰ ਪਾ ਗਏ ਨੇ।
ਇਕ ਰਾਹ ਨੂੰ ਛੱਡ ਕੇ ਰਾਹੀ ਦੂਜੇ,
ਰਸਤੇ ਜਾ ਕੇ ਮੰਜਲ ਗਵਾ ਗਏ ਨੇ।
ਦ੍ਰੋਣਾਚਾਰੀਆ ਜੀ ਦੱਸਦੇ ਤੀਰ ਵਿਦਿਆ,
ਚੇਲੇ ਥਿੜਕ ਨਿਸ਼ਾਨੇ ਤੋਂ ਜਾ ਰਹੇ ਨੇ।
ਅਰਜਨ ਕਹੇ ਮੈਂ ਤਿੰਨਾ ਦਾ ਇਕ ਦਿੱਸੇ,
ਤੀਰ ਖਿੱਚ ਨਿਸ਼ਾਨਾ ਲਗਾ ਰਹੇ ਨੇ।
ਤੀਰ ਵੱਜਾ ਜਨੌਰ ਨੂੰ ਰੁੱਖ ਵਿਚੋਂ,
ਖੁਸ਼ੀ ਉਹ ਉਸਤਾਦ ਦੀ ਪਾ ਰਹੇ ਨੇ।
ਕਹਿੰਦੇ ਗੁਰੂ ਜਗਜੀਤ ਨਾ ਵੇਖ ਦੂਜਾ,
ਜਿਹੜੇ ਥਿੜਕ ਨਿਸ਼ਾਨੇ ਤੋਂ ਜਾ ਰਹੇ ਨੇ।
ਨਾਮਧਾਰੀ ਨਿਸ਼ਾਨਾ ਹੈ ਇਕ ਜਿਨ੍ਹਾਂ,
ਮੰਜਲ ਆਪਣੀ ਨੂੰ ਸਹਿਜੇ ਪਾ ਰਹੇ ਨੇ।

> ਕਿਸੇ ਤੋਂ ਨਫਰਤ ਨਾ ਕਰਿਆ ਕਰੋ। ਕਿਸੇ ਨੂੰ ਚੜ੍ਹਾਓ ਨਾ।
> (ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ)

ਇਹ ਅੰਮ੍ਰਿਤ ਬਚਨ ਸਤਿਗੁਰੂ ਤੋਂ ਬਿਨਾ ਹੋਰ ਕੌਣ ਸਾਨੂੰ ਸੁਣਾ ਸਕਦਾ ਹੈ। ਦੁਨੀਆਂ ਦਾ ਗਿਆਨ ਪੜ੍ਹਾਈ ਤੇ ਇਸ ਤੋਂ ਪਿੱਛੇ ਹੀ ਖਤਮ ਹੋ ਜਾਂਦੀ ਹੈ। ਸਤਿਗੁਰਾਂ ਦੇ ਹੁਕਮ ਅਨੁਸਾਰ ਜੇ ਸਤਿਗੁਰੂ ਕ੍ਰਿਪਾ ਕਰਨ ਤਾਂ ਸਾਡੇ ਕਈ ਤਰ੍ਹਾਂ ਦੇ ਵੈਰ ਵਿਰੋਧ ਖਤਮ ਹੋ ਸਕਦੇ ਨੇ ਤੇ ਆਤਮਕ ਸੁਖ ਪ੍ਰਾਪਤ ਹੋ ਸਕਦਾ ਹੈ।

ਰਾਜਪੂਤ ਜੈਮਲ ਫੱਤੇ ਖੁੰਨਸ ਖਾਧੀ,
ਤੁਲ ਗਏ ਓਹ ਮਰਨ ਮਰਾਣ ਉਤੇ।
ਰਿਸ਼ਤਾ ਮੰਗਿਆ ਸੀ ਮੁਸਲਮ ਬਾਦਸ਼ਾਹ ਨੇ,
ਫੌਜ ਮਾਰੀ ਹਜਾਰਾਂ ਘਮਸਾਣ ਉਤੇ।
ਇਹ ਦੋ ਤੇ ਓਧਰ ਸੀ ਫੌਜ ਲੱਖਾਂ,
ਲਾਹੇ ਆਹੂ ਜਾਂ ਸਥਰ ਵਿਸ਼ਾਨ ਉਤੇ।
ਦੁਖੀ ਹੋ ਗਿਆ ਬੋਲ ਕੇ ਬੋਲ ਮੰਦੇ,
ਲੱਗਾ ਆਪਣੇ ਆਪ ਪਛਤਾਣ ਉਤੇ।
ਸਰਨ ਆ ਗਿਆ ਓ ਚੌਥੇ ਪਾਤਸ਼ਾਹ ਦੀ,
ਰਖਿਆ ਬਾਣੇ ਦੀ ਲਾਜ ਰਖਾਣ ਉਤੇ।
ਬੋਲੀ ਮਾਰੀ ਦਰੋਪਤੀ ਕੈਰਵਾਂ ਨੂੰ,
ਖਪੀਆਂ ਕੂਣੀਆਂ ਜੰਗ ਘਮਸਾਣ ਉਤੇ।
ਰੱਖਦੇ ਲਾਜ ਕ੍ਰਿਸ਼ਨ ਦਰੋਪਤੀ ਨਾ,
ਤੁਲ ਗਏ ਸਨ ਪੱਤ ਗੁਆਣ ਉਤੇ।
ਬੋਲੀ ਮਾਰੀ ਸੀ ਕਾਵਨ ਨੇ ਬਿਸ਼ਨ ਸਿੰਘ ਨੂੰ,
ਤਾਜ ਗੋਰਿਆਂ ਡਿੱਗਾ ਸ਼ਮਸ਼ਾਨ ਉਤੇ।
ਨਾਮਧਾਰੀਆ ਬੋਲੀਂ ਨਾ ਬੋਲ ਮੰਦੇ,
ਗੁਰਾਂ ਆਖਿਆ ਸਿੱਖ ਸਮਝਾਣ ਉਤੇ।

ਸਣਕੇਸੀ ਇਸ਼ਨਾਨ ਕਰਕੇ ਸਵੇਰੇ ਹਰ ਘਰ 'ਚ ਬੈਠਣਾ, ਨਾਮ ਸਿਮਰਨ ਕਰਨਾ ਜਰੂਰੀ ਹੈ।

(ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ)

(ਬੈਂਤ)

ਮਾਨਸ ਜਨਮ ਦੀ ਸਾਰ ਨਾ ਜੀਵ ਜਾਣੇ,
ਜਾਣੇ ਉਹ ਜਿਸ ਗੁਰੂ ਦਾ ਹੱਥ ਹੋਵੇ।
ਗੁਰੂ ਉਹ ਜੋ ਮਾਲਕ ਦਰਗਾਹ ਦਾ ਏ,
ਗੱਲ ਓਸਦੀ ਕਹਿਣੀ ਅਕੱਥ ਹੋਵੇ।
ਮਾਲਕ ਪਹਿਰੇ ਦੇ ਗੁਰੂ ਜਗਜੀਤ ਸਿੰਘ ਜੀ,
ਜਿਹਦਾ ਸਾਰੇ ਸੰਸਾਰ ਵਿੱਚ ਜੱਸ ਹੋਵੇ।
ਸੁਬ੍ਹਾ ਬਹਿਣਾ ਸਣਕੇਸ ਇਸ਼ਨਾਨ ਕਰਕੇ,
ਜਿੰਨਾ ਚਿਰ ਵੀ ਬੰਦੇ ਦਾ ਵੱਸ ਹੋਵੇ।
ਬਚਨ ਗੁਰਾਂ ਕੀਤਾ ਮੁੱਲ ਪਊ ਇਹਦਾ,
ਕਿਸੇ ਬ੍ਹਾਨੇ ਹੀ ਗੁਰਾਂ ਨਾਲ ਗੱਠ ਹੋਵੇ।
ਨਾਮਧਾਰੀਆ ਕਦੇ ਨਾ ਹਾਰ ਆਵੇ,
ਮਾਲਕ ਪਹਿਰੇ ਦਾ ਜਿਦ੍ਹੋ ਵਿੱਚ ਹੱਕ ਹੋਵੇ।

ਨਿੰਦਿਆ ਨਾ ਕਰਿਆ ਕਰੋ, ਜੇ ਬਚਣਾ ਹੈ ਤੇ।
(ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ)

ਏਹੋ ਜਿਹੇ ਬਚਨ ਗੁਰਾਂ ਤੋਂ ਬਿਨਾ ਹੋਰ ਕੌਣ ਦੱਸ ਸਕਦਾ ਏ। ਨਿੰਦਿਆਂ ਕਰਿਆਂ ਬੜਾ ਸਵਾਦ ਆਉਂਦਾ ਏ। ਨਿੰਦਿਆ ਭਾਵੇਂ ਕਿੰਨਾ ਚਿਰ ਕਰਦੇ ਰਹੀਏ ਨੀਂਦਰ ਨਹੀਂ ਆਉਂਦੀ ਪਰ ਭਜਨ ਕਰਦਿਆਂ ਨੀਂਦਰ ਆ ਜਾਂਦੀ ਏ। ਬਾਣੀ 'ਚ ਲਿਖਿਆ ਹੈ ਅੰਮ੍ਰਿਤ ਕੌੜਾ ਬਿਖਿਆ ਮਿੱਠੀ। ਸਾਕਤ ਦੀ ਸੁਧ ਨੈਣੋਂ ਡਿੱਠੀ। ਏਥੋਂ ਸਤਿਗੁਰੂ ਆਪ ਹੀ ਕ੍ਰਿਪਾ ਕਰਕੇ ਬਚਾਣ ਤਾਂ ਅਸੀਂ ਬਚ ਸਕਦੇ ਹਾਂ। ਪਰ ਜਤਨ ਕਰਨਾ ਜਰੂਰੀ ਹੈ ਜਿਵੇਂ ਹੋਰ ਕੰਮਾਂ ਵਿਹਾਰਾਂ ਲਈ ਅਸੀਂ ਕਰਦੇ ਹਾਂ। ਨਿੰਦਿਆ ਬਾਰੇ ਲਿਖਿਆ ਹੈ -

(ਬਿਲਾਵਲੁ ਮਹਲਾ 5) (823)
ਨਿੰਦਕੁ ਐਸੇ ਹੀ ਝਰਿ ਪਰੀਐ॥
ਇਹ ਨੀਸਾਨੀ ਸੁਨਹੁ ਤੁਮ ਭਾਈ,
ਜਿਉ ਕਾਲਰ ਭੀਤਿ ਗਿਰੀਐ ॥1॥ ਰਹਾਉ॥
ਜਉ ਦੇਖੈ ਛਿਦ੍ਰੁ ਤਉ ਨਿਦਕੁ ਉਮਾਹੈ ਭਲੋ ਦੇਖਿ ਦੁਖ ਭਰੀਐ॥
ਆਠ ਪਹਰ ਚਿਤਵੈ ਨਹੀਂ ਪਹੁਚੈ ਬੁਰਾ ਚਿਤਵਤ ਚਿਤਵਤ ਮਰੀਐ॥1॥
ਨਿੰਦਕੁ ਪ੍ਰਭੂ ਭੁਲਾਇਆ, ਕਾਲੁ ਨੇਰੈ ਆਇਆ॥
ਹਰਿ ਜਨ ਸਿਉ ਬਾਦੁ ਉਠਰੀਐ॥
ਨਾਨਕ ਕਾ ਰਾਖਾ ਆਪਿ ਪ੍ਰਭੁ ਸੁਆਮੀ,
ਕਿਆ ਮਾਨਸ ਬਪੁਰੇ ਕਰੀਐ॥2॥9॥95॥

ਮੈਂ ਪਾਪੀ ਮੈਂ ਨਿੰਦਕ ਭਾਰਾ, ਮੈਂ ਜੇਹਾ ਨਾ ਔਗੁਣ ਆਰਾ।
ਦਇਆ ਧਰਮ ਦਾ ਕੀਆ ਨਾ ਚਾਰਾ ਬਿਰਥਾ ਜਨਮ ਗਿਆ ਬੇਕਾਰਾ।
ਨਾਮਧਾਰੀ ਹੈ ਨਾਮ ਹਮਾਰਾ, ਤੇਰੀ ਬਖਸ਼ ਬਿਨਾ ਨਹੀਂ ਚਾਰਾ।
ਨਿੰਦਾ ਛੱਡਣ ਦੀ ਬਿਧ ਕਰੀਏ, ਬਖਸ਼ ਲਵੇ ਜੇ ਸਰਨੀ ਪਰੀਏ।

ਤੁਸੀਂ ਨਾਮ ਜਪ ਕੇ ਤੇ ਵੇਖੋ ਤੁਹਾਡਾ ਧਨ ਕਿੰਨਾ ਵਧਦਾ ਏ।
(ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ)

ਸਤਿਗੁਰੂ ਸਾਨੂੰ ਲਾਲਚ ਦੇ ਕੇ ਚੰਗੇ ਪਾਸੇ ਲਾਂਦੇ ਨੇ, ਅਸੀਂ ਮਾਇਆ ਦੇ ਗੁਸੇ ਹੋਏ ਲਗਦੇ ਨਹੀਂ। ਕੋਸ਼ਿਸ਼ ਕਰੀਏ ਅਰਦਾਸ ਕਰੀਏ।

ਭੈਰਉ ਮਹਲਾ 5 (1150)

ਨਾਮੁ ਲੈਤ ਕਿਛੁ ਬਿਘਨੁ ਨ ਲਾਗੈ॥
ਨਾਮੁ ਸੁਣਤ ਜਮੁ ਦੂਰਹੁ ਭਾਗੈ॥
ਨਾਮੁ ਲੈਤ ਸਭ ਦੂਖਹ ਨਾਸੁ॥
ਨਾਮੁ ਜਪਤ ਹਰਿ ਚਰਣ ਨਿਵਾਸੁ॥1॥
ਨਿਰਬਿਘਨ ਭਗਤਿ ਭਜੁ ਹਰਿ ਹਰਿ ਨਾਉ॥
ਰਸਕਿ ਰਸਕਿ ਹਰਿ ਕੇ ਗੁਣ ਗਾਉ॥1॥ਰਹਾਉ॥
ਹਰਿ ਸਿਮਰਤ ਕਿਛੁ ਚਾਖੁ ਨ ਜੋਹੈ॥
ਹਰਿ ਸਿਮਰਤ ਦੈਤ ਦੇਉ ਨਾ ਪੋਹੈ॥
ਹਰਿ ਸਿਮਰਤ ਮੋਹੁ ਮਾਨੁ ਨਾ ਬਧੈ॥
ਹਰਿ ਸਿਮਰਤ ਗਰਭ ਜੋਨਿ ਨ ਰੁਧੈ॥2॥
ਹਰਿ ਸਿਮਰਨ ਕੀ ਸਗਲੀ ਬੇਲਾ॥
ਹਰਿ ਸਿਮਰਨ ਬਹੁ ਮਾਹਿ ਇਕੇਲਾ॥
ਜਾਤਿ ਅਜਾਤਿ ਜਪੈ ਜਨੁ ਕੋਇ॥
ਜੋ ਜਾਪੈ ਤਿਸ ਕੀ ਗਤਿ ਹੋਇ॥3॥
ਹਰਿ ਕਾ ਨਾਮੁ ਜਪੀਐ ਸਾਧ ਸੰਗਿ॥
ਹਰਿ ਕੇ ਨਾਮ ਕਾ ਪੂਰਨ ਰੰਗਿ॥
ਨਾਨਕ ਕਉ ਪ੍ਰਭ ਕ੍ਰਿਪਾ ਧਾਰਿ॥
ਸਾਸਿ ਸਾਸਿ ਹਰਿ ਦੇਹ ਚਿਤਾਰਿ॥4॥36॥49॥

ਭੈਰਉ ਮਹਲਾ 5 ਅਸਟਪਦੀਆ ਘਰੁ॥2॥1146॥

ਜਿਸੁ ਨਾਮੁ ਰਿਦੈ ਸੋਈ ਵਡ ਰਾਜਾ॥
ਜਿਸੁ ਨਾਮੁ ਰਿਦੈ ਤਿਸੁ ਪੂਰੇ ਕਾਜਾ॥
ਜਿਸੁ ਨਾਮੁ ਰਿਦੈ ਤਿਨਿ ਕੋਟਿ ਧਨ ਪਾਏ॥
ਨਾਮ ਬਿਨਾ ਜਨਮੁ ਬਰਥਾ ਜਾਏ॥

> ਨਾਮ ਵਿੱਚ ਵੱਡੀ ਗੱਲ ਇਹ ਹੈ ਕਿ ਜੇ ਕਿਸੇ ਕੋਲ ਧਨ ਬਹੁਤਾ ਹੈ ਤਾਂ ਵੀ ਦੁਖ ਨਹੀਂ। ਜੇ ਧਨ ਨਹੀਂ ਤਾਂ ਵੀ ਦੁਖ ਨਹੀਂ। ਜਿਹੜਾ ਆਦਮੀ ਨਾਮ ਨਹੀਂ ਜਪਦਾ ਓਦੇ ਕੋਲ ਦੋਹਾਂ ਤਰੀਕਿਆਂ ਨਾਲ ਦੁਖ ਆਉਂਦਾ ਹੈ।
>
> (ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ)

ਨਾਮ ਦੀ ਗੱਲ ਕੋਈ ਲੁਕੀ ਛੁਪੀ ਨਹੀਂ ਸਾਰਾ ਗ੍ਰੰਥ ਸਾਹਿਬ ਨਾਮ ਦੀ ਤੇ ਗੁਰੂ ਦੀ ਸਿਫ਼ਤ ਕਰਦਾ ਹੈ। ਇਹ ਸਾਡੀ ਖੁਸ਼ਕਿਸਮਤੀ ਹੈ ਕਿ ਸਾਨੂੰ ਗੁਰੂ ਮਿਲਿਆ ਹੈ। ਗੁਰੂ ਉਹ ਜੋ ਪ੍ਰਤੱਖ ਗੁਰੂ ਤੇ ਸਮਰਥ ਗੁਰੂ ਬਹੁਤ ਸਾਰੀ ਦੁਨੀਆਂ ਗੁਰੂ ਤੋਂ ਬਗੈਰ ਹੀ ਧੱਕੇ ਖਾ ਰਹੀ ਹੈ।

ਧਨਾਸਰੀ ਮਹਲਾ 5 (682-83)
ਤ੍ਰਿਸਨਾ ਬੁਝੈ ਹਰਿ ਕੈ ਨਾਮਿ॥
ਮਹਾ ਸੰਤੋਖੁ ਹੋਵੈ ਗੁਰ ਬਚਨੀ ਪ੍ਰਭ ਸਿਉ ਲਾਗੇ ਪੂਰਨ ਧਿਆਨੁ॥1॥ ਰਹਾਉ॥
ਮਹਾ ਕਲੋਲ ਬੁਝਹਿ ਮਾਇਆ ਕੇ ਕਰਿ ਕਿਰਪਾ ਮੇਰੇ ਦੀਨ ਦਇਆਲ॥
ਆਪਣਾ ਨਾਮੁ ਦੇਹਿ ਜਪਿ ਜੀਵਾ ਪੂਰਨ ਹੋਇ ਦਾਸ ਕੀ ਘਾਲ॥1॥
ਸਰਬ ਮਨੋਰਥ ਰਾਜ ਸੂਖ ਰਸ, ਸਦ ਖੁਸੀਆ ਕੀਰਤਨੁ ਜਪਿ ਨਾਮ॥
ਜਿਸ ਕੈ ਕਰਮਿ ਲਿਖਿਆ ਧੁਰਿ ਕਰਤੈ,
ਨਾਨਕ ਜਨ ਕੇ ਪੂਰਨ ਕਾਮ॥2॥20॥41॥ ਗੁਰਬਾਣੀ

(ਕਬਿੱਤ)
ਨਾਮ ਦੀ ਸਿਫਤ ਗੁਰਾਂ ਕੀਤੀ ਏ ਗਰੰਥ ਵਿੱਚ,
ਚੌਦਾ ਸੌ ਤਰੀ ਪੰਨੇ ਬੀੜ ਜੋ ਮਹਾਨ ਹੈ।
ਅੰਨ ਦਾਨ, ਸੋਨਾ ਦਾਨ, ਭੂਮ ਦਾਨ, ਘੋੜੇ ਦਾਨ,
ਨਾਮ ਦੇਵ ਨਾਮ ਦੇ ਸਮਾਨ ਨਾ ਕੋਈ ਦਾਨ ਹੈ।
ਸਾਰੇ ਹੀ ਗ੍ਰੰਥ ਵਿੱਚ ਸਿਫ਼ਤ ਗੁਰੂ ਨਾਮ ਦੀ ਏ,
ਗੁਰੂ ਪ੍ਰਤੱਖ ਬਾਜੋਂ ਮਿਲਦਾ ਨਾ ਨਾਮ ਹੈ।
ਨਾਮਧਾਰੀ ਸੇਵਾ ਸਿੰਘਾ ਮੰਨ ਲੈ ਹੁਕਮ ਗੁਰਾਂ,
ਗੁਰਾਂ ਤੋਂ ਬਗੈਰ ਤੇਰਾ ਜੀਵਨ ਬੇਕਾਮ ਹੈ।

ਮਾਈਆਂ ਇਸ਼ਨਾਨ ਕਰਕੇ ਜੋ ਲੰਗਰ ਬੱਚਿਆਂ ਨੂੰ ਛਕੌਂਦੀਆਂ ਨੇ, ਓਹ ਕਿਉਂ ਨਾ ਸਿਦਕੀ ਬਣਨਗੇ। ਪਹਿਲੀਆਂ ਮਾਈਆਂ ਦੁੱਧ ਰਿੜਕਣ ਲੱਗਿਆਂ ਨਾਲ ਹੀ ਸ਼ੁਰੂ ਕਰ ਲੈਂਦੀਆਂ ਸਨ ਬਲਹਾਰੀ ਗੁਰ ਆਪਣੇ ਦਿਓ ਹਾੜੀ ਸਦ ਵਾਰ।

(ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ)

(ਕਬਿੱਤ)

ਮਾਈਆਂ ਇਸ਼ਨਾਨ ਕਰ, ਲੰਗਰ ਪਕੌਣ ਜਦ,
ਰਸਨਾ ਤੇ ਨਾਮ ਬਾਣੀ, ਹਿਰਦੇ ਧਿਆਨ ਹੈ।
ਭਾਵਨਾ ਦਾ ਦਿਲ ਉਤੇ, ਅਸਰ ਅਵੱਸ਼ ਪੈਦਾ,
ਸ਼ਕ ਦੇ ਜੋ ਬੱਚੇ ਬੁੱਧੀ ਸੰਤਾ ਸਮਾਨ ਹੈ।
ਏਸੇ ਤਰ੍ਹਾਂ ਗੁਰੂ ਦੇ ਵੀ ਲੰਗਰ ਦੀ ਮਾਨਤਾ ਹੈ,
ਆਵੇ ਸੰਤੋਖ ਏਦੇ ਹੋਰ ਨਾ ਸਮਾਨ ਹੈ।
ਛੱਤੀ ਪ੍ਰਕਾਰ ਦੇ ਖਾਣੇ ਭਾਵੇਂ ਹੋਟਲਾਂ ਤੇ,
ਆਏ ਨਾ ਸਿਦਕ ਓਨ੍ਹਾ ਦੀਨ ਨਾ ਅਮਾਨ ਹੈ।
ਖਾਣੇ ਦੇ ਹੀ ਅਸਰ ਤੋਂ ਜਿੰਦਗੀ ਏ ਬੱਚਿਆਂ ਦੀ,
ਜੈਸਾ ਅੰਨ ਤੈਸਾ ਮਨ ਬਾਣੀ ਦਾ ਬਿਆਨ ਹੈ।
ਮਾਸ ਜੋ ਸ਼ਰਾਬ ਖਾਂਦੇ, ਨੌਂਣਾ ਧੋਣਾ ਕਿਤੇ ਰਿਆ,
ਵੇਖੀਏ ਜੇ ਉਨ੍ਹਾਂ ਨੂੰ ਉਹ ਪਸ਼ੂਆਂ ਸਮਾਨ ਹੈ।
ਏਸੇ ਲਈ ਮਾਈਆਂ ਤਾਈਂ ਗੁਰੂ ਪ੍ਰਤਾਪ ਕਹਿੰਦੇ,
ਸੁਚ ਸੋਧ ਵਾਲਿਆਂ ਦੇ ਬੱਚੇ ਸਿਦਕਵਾਨ ਹੈ।
ਨਾਮਧਾਰੀ ਸੇਵਾ ਸਿੰਘਾ ਮੰਨੀਏ ਹੁਕਮ ਸਾਡਾ,
ਸੌਰ ਜਾਵੇ ਬੰਸ ਏਦ੍ਹੋ ਹੋਰ ਨਾ ਸਮਾਨ ਹੈ।

ਸਭ ਤੋਂ ਵੱਡੇ ਮੇਲੇ ਵੱਡੀਆਂ ਖੁਸ਼ੀਆਂ ਇਹ ਹਨ ਕਿ ਕਿਸੇ ਗਰੀਬ ਦਾ ਕਾਰਜ ਸੌਰ ਜਾਵੇ। ਲੋੜ ਅਨੁਸਾਰ ਕਪੜਾ ਰੋਟੀ ਮਿਲ ਜਾਵੇ।
(ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ)

(ਕਬਿੱਤ)

ਪੁੰਨ ਦਾਨ ਖੁੜ੍ਹ ਕੇ ਵੀ ਕਰਨਾ ਹੈ ਸਿੱਖ ਤਾਈ,
ਹੁਕਮ ਅਲਾਹੀ ਜਾਣੋ ਚੀਨੀ ਅਸਵਾਰ ਦਾ।
ਪੁੰਨ ਦਾਨ ਕੀਤਿਆਂ ਨਾ ਘਟਦਾ ਏ ਧਨ ਕਦੇ,
ਧਨ ਤੇ ਕੁਚਾਲ ਚਾਲ ਚਲ ਕੇ ਉਜਾੜਦਾ।
ਏਸੇ ਲਈ ਵਡ ਪ੍ਰਤਾਪੀ ਜੀ ਨੇ ਆਖਿਆ ਏ,
ਸੌਰ ਜਾਏ ਕੰਮ ਕੋਈ ਗਰੀਬ ਲੋੜਦਾਰ ਦਾ।
ਨਾਮਧਾਰੀ ਸੇਵਾ ਸਿੰਘ ਮੰਨ ਲੈ ਹੁਕਮ ਗੁਰਾਂ,
ਮੰਨ ਕੇ ਹੁਕਮ ਸਿੱਖ ਆਪਾ ਹੈ ਸਵਾਰਦਾ।

ਅਪਾਹਜ ਬਜ਼ੁਰਗ ਤੇ ਬਿਮਾਰਾਂ ਲਈ ਟੈਮ ਕੱਢੋ। ਕੋਲ ਬੈਠੋ ਅੱਜ ਸਾਡੇ ਕੋਲ ਏਹਨਾਂ ਕੰਮਾਂ ਲਈ ਟੈਮ ਨਹੀਂ ਰਹਿ ਗਿਆ।
(ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ)

(ਕਬਿੱਤ)

ਘਟ ਘਟ ਵਾਸੀ ਅਤੇ ਸਰਬ ਨਿਵਾਸੀ ਗੁਰ,
ਦੁਖੀ ਮਜਲੂਮਾਂ ਦੇ ਦਿਲਾਂ ਨੂੰ ਜਿਦ੍ਹਾ ਤਾਣ ਹੈ।
ਧੱਕਿਆ ਨਿਕਾਰਿਆ, ਗਰੀਬਾਂ ਬੇਸਹਾਰਿਆਂ,
ਤੇ ਕਰਮਾਂ ਦੇ ਮਾਰਿਆਂ ਨੂੰ ਜਿਦ੍ਹੇ ਉਤੇ ਮਾਣ ਹੈ।
ਗੁਰੂ ਜਗਜੀਤ ਸਿੰਘ, ਹੁਕਮ ਅਲਾਹੀ ਜਿਦ੍ਹਾ,
ਭਲੇ ਸੰਸਾਰ ਲਈ ਕਰਨ ਵਖਿਆਨ ਹੈ।
ਬਜ਼ੁਰਗ ਅਪਾਹਜ ਬਿਮਾਰਾਂ ਲਈ ਟੈਮ ਕੱਢੋ,
ਨਾਮਧਾਰੀ ਐਸੀ ਸੇਵਾ ਕੱਟੇ ਪਾਪਾਂ ਘਾਣ ਹੈ।

ਕੀੜੀ ਲੜ ਜਾਏ ਤੇ ਉਹਨੂੰ ਦੰਦੀ ਵੱਢ ਲੈਣ ਦਿਓ। ਫੇਰ ਅੰਡੋਲ ਕੱਪੜੇ ਨਾਲ ਫੜ ਕੇ ਸੁਟ ਦਿਓ।

(ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ)

(ਕਬਿੱਤ)

ਸ਼ੇਰਾਂ ਉਤੇ ਹੱਥ ਫੇਰੇ, ਮੋਰਾਂ ਨੂੰ ਖਵਾਏ ਭੌਰੇ,
ਕੀੜੀ ਅਤੇ ਹਾਥੀ ਤਾਈ, ਕਰਦਾ ਪਿਆਰ ਹੈ।
ਦੁਖੀਆਂ ਦਾ ਦੁਖ ਸੁਣੇ, ਭੁੱਖੇ ਦੀ ਏ ਭੁੱਖ ਹਨੇ,
ਚੌਰਾਸੀ ਲੱਖ ਜੂਨ ਦੇ ਦਿਲਾਂ ਦੀ ਏਹੋ ਤਾਰ ਹੈ।
ਨਿਮਾਣਿਆਂ ਦਾ ਮਾਣ ਤੇ ਨਿਤਾਣਿਆਂ ਦਾ ਤਾਣ ਹੈ ਏ,
ਦੁਖੀ ਮਜਲੂਮਾਂ ਦੇ ਦਿਲਾਂ 'ਚ ਇਹਦੀ ਠਾਰ੍ਹ ਹੈ।
ਲੜ ਜਾਵੇ ਕੀੜੀ ਓਹਨੂੰ ਆਖਣਾ ਨਹੀਂ ਤੁਸਾਂ ਕੁਝ,
ਵੱਢ ਲਵੇ ਦੰਦੀ ਥੋੜ੍ਹਾ ਟੈਮ ਲੌਂ ਸਹਾਰ ਹੈ।
ਪੋਲੇ ਜਹੇ ਕੱਪੜੇ ਸੇ ਫੜ ਕੇ ਉਤਾਰ ਦੇਵੋ,
ਦਇਆ ਕਰ ਰੱਬ ਘਰ ਬੰਦਾ ਸਵੀਕਾਰ ਹੈ।
ਨਾਮਧਾਰੀ ਗੁਰੂ ਜਗਜੀਤ ਦੀ ਸ਼ਰਨ ਵਿੱਚ,
ਆਇਆਂ ਪਤਾ ਲਗੇ ਦਰਦਵੰਦਾ ਦੀ ਕੀ ਕਾਰ ਹੈ।

ਜਿਥੇ ਮਰ ਕੇ ਜਾਣਾ ਹੈ ਉਹ ਥਾਂ ਜਿਉਂਦਿਆਂ ਜਿਉਂਦਿਆਂ ਵੇਖਿਆ ਜਾਣਾ ਚਾਹੀਦਾ ਹੈ।

(ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ)

## (ਬੈਂਤ)

ਕਿਥੋਂ ਆਏ ਤੇ ਕਿੱਥੇ ਹੈ ਅਸਾਂ ਜਾਣਾ,
ਏਸ ਗੱਲ ਦੀ ਕਿਸੇ ਨੂੰ ਸਾਰ ਕੋਈ ਨਾ।
ਮੋਹ ਮਾਇਆ ਦੇ ਵਿੱਚ ਹੈ ਜਗਤ ਬੱਝਾ,
ਏਦੂੰ ਜਿਹਾ ਕੋਈ ਅੰਧ ਗੁਬਾਰ ਕੋਈ ਨਾ।
ਏਸ ਜਗਤ ਨੂੰ ਜੰਗਲ ਵਿਸ਼ਾਲ ਜਾਣੋ,
ਕੰਡੇ ਮੋੜੀਆਂ ਨੇ ਫਲਦਾਰ ਕੋਈ ਨਾ।
ਜੇ ਕੋਈ ਲੱਗੇ ਤੇ ਬਚੇ ਨਾ ਬਿਨਾ ਮਾਲੀ,
ਕਾਮ ਕ੍ਰੋਧ ਵਰਗੀ ਹੋਰ ਮਾਰ ਕੋਈ ਨਾ।
ਗੁਰ ਜਗਜੀਤ ਸਿੰਘ ਜੀ ਸਿੱਖੀ ਬਾਗ ਮਾਲੀ,
ਏਸ ਮਾਲੀ ਦੇ ਦੂਸਰਾ ਭਾਰ ਕੋਈ ਨਾ।
ਨਾਮਧਾਰੀਏ ਖਿੜੀ ਗੁਲਜ਼ਾਰ ਇਹਦੀ,
ਏਹਦੇ ਤੁੱਲ ਕੋਈ ਵਿੱਚ ਸੰਸਾਰ ਨਾ।
ਕਹਿੰਦੇ ਨਾਮ ਜਪਕੇ ਪੈਦਾ ਕਰੋ ਤਾਕਤ,
ਵੇਖ ਆਓ ਦਰਗਾਹ ਫਿਰ ਭਾਰ ਕੋਈ ਨਾ।
ਹੁਕਮ ਮੰਨ ਕੇ ਜਿਨ੍ਹਾਂ ਕਮਾਈ ਕੀਤੀ,
ਨਾਮਧਾਰੀ ਉਸ ਜਿਹਾ ਸੰਸਾਰ ਕੋਈ ਨਾ।

*ਗੜਵਾ ਡੋਰੀ ਆਸਣ ਪਵੇ ਮਾਲਾ ਪੰਜੇ ਚੀਜ਼ਾਂ ਮੇਲੇ ਤੇ ਨਾਲ ਲੈ ਕੇ ਆਇਆ ਕਰੋ।* *(ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ)*

ਗੜਵਾ ਡੋਰੀ ਆਸਣ ਪਊਵੇ, ਪੰਜਵੀਂ ਗਲ ਵਿੱਚ ਮਾਲਾ,
ਸਿੱਖੀ ਦਾ ਇਹ ਬਣੇ ਸ਼ਿੰਗਾਰ, ਭਤਾਰ ਗੁਰੂ ਰਖਵਾਲਾ।
ਏਸ ਭਤਾਰ ਦੀ ਨਾਰ ਜੋ ਬਣ ਕੇ, ਆਪਣਾ ਆਪ ਗਵਾਂਦੇ,
ਨਾਮਧਾਰੀ ਦੁਖ ਜਨਮਾ ਕੱਟੇ, ਮਨ ਇੱਛੇ ਫਲ ਪਾਂਦੇ।

*ਮੈਨੂੰ ਆਪਣੀ ਤੇ ਕੋਈ ਚਿੰਤਾ ਨਹੀਂ ਮੈਨੂੰ ਤੇ ਤੁਹਾਡੀ ਚਿੰਤਾ ਏ। ਮੈਂ ਤੇ ਆਪਣਾ ਪ੍ਰਸ਼ਾਦਾ ਵੀ ਆਪ ਪਕਾ ਸਕਣਾ ਚੋਂ ਪੰਜਾਂ ਸਰੀਰਾਂ ਹੋਰਨਾ ਨੂੰ ਪਕਾ ਕੇ ਛਕਾ ਸਕਦਾ।*

*ਚਿੰਤਾ ਸਾਰੀ ਮੈਨੂੰ ਦੇ ਦਿਓ, ਤੁਸੀਂ ਭਜਨ ਬਾਣੀ ਕਰਿਆ ਕਰੋ।*
*(ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ)*

ਚਿੰਤਾ ਬੱਚਿਆਂ ਦੀ ਮਾਂ ਬਾਪ ਕਰਦੇ, ਪਸ਼ੂ ਪੰਛੀਆਂ ਨੂੰ ਮੋਹ ਮਾਰ ਜਾਣੋ।
ਚਿੰਤਾ ਦੂਜਿਆਂ ਦੀ ਲੈਂਦੇ ਆਪ ਉਤੇ, ਗੁਰ ਜਗਜੀਤ ਸਿੰਘ ਦੀ ਐਸੀ ਕਾਰ ਜਾਣੋ।
ਨਾਮ ਜਪਣਾ ਜਪਾਣਾ ਹੈ ਕਿਰਤ ਏਹਦੀ, ਏਹੋ ਲਾਲਚ ਏਹੋ ਵਿਚਾਰ ਜਾਣੋ।
ਦੁੱਖ ਦੂਜਿਆਂ ਦੇ ਲੈ ਕੇ ਆਪ ਉਤੇ, ਦੇਂਦੇ ਸੁਖ ਇਹ ਠੰਡੀ ਬਹਾਰ ਜਾਣੋ।
ਸਾਰੀ ਦੁਨੀਆਂ ਏ ਭਟਕਦੀ ਸੁਖਾਂ ਪਿੱਛੇ, ਫਿਰ ਵੀ ਖਾਂਦੀ ਏ ਦੁਖਾਂ ਦੀ ਮਾਰ ਜਾਣੋ।
ਬਿਨਾ ਗੁਰੂ ਨਾ ਕੋਈ ਐਸਾ ਕਰ ਸਕਦਾ, ਐਸਾ ਗੁਰੂ ਨਾ ਵਿੱਚ ਸੰਸਾਰ ਜਾਣੋ।
ਕਸ਼ਟ ਲੈਂਦੇ ਸਰੀਰ ਤੇ ਬਹੁਤ ਭਾਰੀ, ਝੱਲ ਸਕੇ ਨਾ ਬੰਦਾ ਇਕ ਵਾਰ ਜਾਣੋ।
ਕਈ ਸਾਲ ਬੀਤੇ ਐਸੀ ਕਾਰ ਕਰਦੇ, ਬਿਰਧ ਅਵਸਥਾ ਜੋ ਸਹਿਣ ਤੋਂ ਬਾਹਰ ਜਾਣੋ।
ਸਹਿਣ ਸ਼ਕਤ ਹੈ ਬੇਮਿਸਾਲ ਏਥੇ, ਜਾਂ ਫਿਰ ਏ ਹਿਮਾਲਾ ਪਹਾੜ ਜਾਣੋ।
ਝੱਖੜ ਮੀਂਹ ਤੂਫਾਨਾਂ ਨੂੰ ਝੱਲ ਸਿਰ ਤੇ, ਦੇਂਦਾ ਖਣਿਜ ਪਦਾਰਥ ਅਪਾਰ ਜਾਣੋ।
ਬਚਪਨ ਵਿੱਚ ਹੀ ਕਸ਼ਟ ਸਹਾਰਦੇ ਜਾਂ, ਫੌਜੀ ਸਿੱਖ ਨਿਸ਼ਾਨੇ ਦੀ ਸਾਰ ਜਾਣੋ।
ਏਸੇ ਲਈ ਕਹਿੰਦੇ ਤੁਸੀਂ ਨਾਮ ਜਪੋ, ਸਾਰੀ ਚਿੰਤਾ ਦਾ ਮੈਂ ਜੁੰਮੇਵਾਰ ਜਾਣੋ।
ਨਾਮਧਾਰੀ ਜੇ ਅਜੇ ਵੀ ਨਹੀਂ ਜਪਦਾ, ਬੇੜੀ ਹੱਥ ਡੁਬੇਂ ਕਾਲੀ ਧਾਰ ਜਾਣੋ।

ਦੁਸ਼ਮਣੀ ਸੁਖ ਨਹੀਂ ਲੈਣ ਦੇਂਦੀ, ਡਾਂਗ ਸੋਟਾ ਬੰਦੂਕ ਹਥਿਆਰ ਨਾਲ ਚੁਕਣਾ ਪਵੇਗਾ।

(ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ)

(ਬੈਂਤ)

ਦੁਖ ਦੁਸ਼ਮਣੀ ਦੇ ਹੁੰਦੇ ਬਹੁਤ ਭਾਰੀ,
ਪੈਂਦੇ ਚੁਕਣੇ ਡਾਂਗ ਹਥਿਆਰ ਜਾਣੋ।
ਸਿਮਰਨ ਹੋਵੇ ਦਿਨ ਰਾਤ ਉਸ ਆਦਮੀ ਦਾ,
ਜਿਦ੍ਹੇ ਨਾਲ ਹੋ ਜਾਏ ਤਕਰਾਰ ਜਾਣੋ।
ਸਿਰ ਪਾਟ ਜਾਂਦੇ ਖੱਪਰ ਖੁਲ੍ਹ ਜਾਂਦੇ,
ਜਦੋਂ ਚਲਦੇ ਡਾਂਗ ਹਥਿਆਰ ਜਾਣੋ।
ਕਰਕੇ ਦੁਸ਼ਮਣੀ ਜੇਲ੍ਹਾਂ ਵਿੱਚ ਖਾਣ ਧੱਕੇ,
ਪਿੱਛੇ ਹੁੰਦੇ ਖਰਾਬ ਪਰਿਵਾਰ ਜਾਣੋ।
ਬੰਦਾ ਮਾਰ ਕੇ ਵੀ ਖਹਿੜਾ ਨਹੀਂ ਛੁਟਦਾ,
ਪੈਂਦਾ ਭੁਗਤਣਾ ਫਿਰ ਜਨਮ ਧਾਰ ਜਾਣੋ।
ਮਾਨਸ ਜਨਮ ਮਿਲਿਆ ਨਾਮ ਜਪਣ ਦੇ ਲਈ,
ਏਹਨੂੰ ਮਾਰਿਆ ਮੋਹ ਹੰਕਾਰ ਜਾਣੋ।
ਨਾਮਧਾਰੀਆ ਛੱਡ ਦੇ ਦੁਸ਼ਮਣੀ ਨੂੰ,
ਦੇਣੇ ਪੈਣੇ ਇਕ ਦੇ ਚਾਰ ਜਾਣੋ।
ਖ਼ਿਮਾ ਵਾਲਿਆਂ ਦੇ ਸੰਗ ਗੁਰੂ ਹੁੰਦਾ,
ਕੀਤਾ ਹੁਕਮ ਸੀ ਚੀਨੀ ਅਸਵਾਰ ਜਾਣੋ।

> ਜੇ ਦੁੱਖ ਆਇਆ ਏ ਤਾਂ ਸਮਝੋ ਏਹਦੇ ਪਿੱਛੇ ਸੁੱਖ ਖੜ੍ਹਾ ਹੈ। ਜੇ ਸੁੱਖ ਹੈ ਤਾਂ ਵੀ ਬਹੁਤਾ ਖੁਸ਼ ਨਾ ਹੋਵੇ, ਸਮਝੋ ਇਹ ਦੁੱਖ ਦੇ ਕੇ ਜਾਵੇਗਾ। (ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ)

ਏਹਦੇ ਤੇ ਇਕ ਸ਼ਬਦ ਉਚਾਰਣ ਕੀਤਾ ਏ ਗੁਰੂ ਤੇਗ ਬਹਾਦਰ ਜੀ ਨੇ।

ਅੰਮ੍ਰਿਤ ਕੀਰਤਨ ਸੋਰਠਿ ਮਹਲਾ 9 (633)

ਜੋ ਨਰੁ ਦੁਖ ਮੈ ਦੁਖੁ ਨਹੀਂ ਮਾਨੈ॥
ਸੁਖ ਸਨੇਹੁ ਅਰੁ ਭੈ ਨਹੀਂ ਜਾਕੈ ਕੰਚਨ ਮਾਟੀ ਮਾਨੈ॥1॥ਰਹਾਉ॥
ਨਹ ਨਿੰਦਾ ਨਹ ਉਸਤਤਿ ਜਾਕੈ ਲੋਭ ਮੋਹੁ ਅਭਿਮਾਨਾ॥
ਹਰਖ ਸੋਗ ਤੇ ਰਹੈ ਨਿਆਰਉ ਨਾਹਿ ਮਾਨੁ ਅਪਮਾਨਾ॥1॥
ਆਸਾ ਮਨਸਾ ਸਗਲ ਤਿਆਗੈ ਜਗ ਤੇ ਰਹੈ ਨਿਰਾਸਾ॥
ਕਾਮ ਕ੍ਰੋਧੁ ਜਿਹ ਪਰਸੈ ਨਾਹਿਨ ਤਿਹ ਘਟਿ ਬ੍ਰਹਮ ਨਿਵਾਸਾ॥2॥
ਗੁਰਿ ਕਿਰਪਾ ਜਿਹ ਨਰ ਕਉ ਕੀਨੀ ਤਿਹ ਇਹ ਜੁਗਤਿ ਪਛਾਨੀ॥
ਨਾਨਕ ਲੀਨ ਭਇਓ ਗੋਬਿੰਦ ਸਿਉਂ ਜਿਉ ਪਾਨੀ ਸੰਗਿ ਪਾਨੀ॥3॥18॥

---

> ਇਕ ਪਾਠ ਮਹੀਨੇ ਦਾ ਘਰ ਸੇਤੀ ਜਰੂਰ ਕਰੋ। (ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ)

ਘਰ ਸੇਤੀ ਇਕ ਪਾਠ, ਏ ਮਹੀਨੇ ਦੀ ਹੈ ਰਾਸ,
ਸਿੱਖੀ ਵਿੱਚ ਹੈ ਓ ਪਾਸ, ਗੁਰਾਂ ਕੀਤਾ ਸਵੀਕਾਰ ਜੀ।
ਇਹ ਗਿਆਨ ਦਾ ਭੰਡਾਰ, ਪੜ੍ਹਦੇ ਨੇ ਲਗਾਤਾਰ,
ਕਥਾਕਾਰ ਜਥੇਦਾਰ ਕਰਦੇ ਨੇ ਪ੍ਰਚਾਰ ਜੀ।
ਇਹ ਹੈ ਹੀਰਿਆਂ ਦੀ ਖਾਣ, ਸਮਝਦੇ ਨੇ ਸੂਝਵਾਨ,
ਏਥੋਂ ਲੈਂਦੇ ਨੇ ਗਿਆਨ, ਸੰਤ ਸਾਧੂ ਕੇ ਵਿਚਾਰ ਜੀ।
ਨਾਮਧਾਰੀਆ ਵਿਚਾਰ ਪਾਠ ਕਰੀ ਲਗਾਤਾਰ,
ਮੰਨ ਹੁਕਮ ਗੁਰਾਂ ਦਾ, ਹੋ ਜਾ ਭਵਜਲ ਤੋਂ ਪਾਰ ਜੀ।

---

ਜਿੱਥੋਂ ਸਾਰੀ ਦੁਨੀਆਂ ਦੀ ਪੜ੍ਹਾਈ ਖਤਮ ਹੋ ਜਾਂਦੀ ਹੈ ਓਥੋਂ ਸਿੱਖ ਦਾ ਉੜਾ ਐੜਾ ਸ਼ੁਰੂ ਹੁੰਦਾ ਹੈ।

(ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ)

ਇਹ ਬਚਨ ਮੈਂ ਸੰਤ ਨਗਰ ਸੱਚੇ ਪਾਤਸ਼ਾਹ ਜੀ ਤੋਂ ਲਾਭ ਸਿੰਘ ਲੱਧੇ ਤਰੱਗੇ ਵਾਲਿਆਂ ਦੇ ਘਰ ਵਿੱਚ ਸੁਣਿਆ।

ਵਿਦਿਆ ਦੁਨੀਆਂ ਦੀ ਸਮਝਣ ਸਮਝਾਣ ਦੇ ਲਈ,
ਕੰਮ ਕਾਰ ਜਾਂ ਕੋਈ ਚਲਾਣ ਜਾਣੋ।
ਕਰ ਕੋਰਸ ਨੇ ਅਫਸਰ ਵਕੀਲ ਬਣਦੇ,
ਪਾਂਦੇ ਕੋਟ ਕਚਹਿਰੀਆਂ ਮਾਣ ਜਾਣੋ।
ਰਾਜਨੀਤਕ ਨੇ ਪਬਲਕ ਤੇ ਰਾਜ ਕਰਦੇ,
ਬੁੱਧੀ ਦਿਲ ਦਿਮਾਗ ਦੇ ਤਾਣ ਜਾਣੋ।
ਵਿਦਿਆ ਸਿੱਖ ਦੀ ਹੈ ਏਦੂੰ ਬਹੁਤ ਅੱਗੇ,
ਤਨ ਮਨ ਤੇ ਧਨ ਕੁਰਬਾਨ ਜਾਣੋ।
ਸਿੱਖ ਦੁੱਖੀ ਗਰੀਬ ਦੇ ਦੁੱਖ ਲੈ ਕੇ,
ਸੁੱਖ ਬਦਲੇ ਵਿੱਚ ਕਰੇ ਕੁਰਬਾਨ ਜਾਣੋ।
ਸਿੱਖਾਂ ਗਊ ਗਰੀਬ ਤੇ ਦੇਸ਼ ਬਦਲੇ,
ਆਪਾ ਵਾਰਿਆ ਹਿੰਦ ਦੀ ਜਾਨ ਜਾਣੋ।
ਦੁਨੀਆਂ ਆਪਣੇ ਲਈ ਸਿੱਖ ਦੂਜਿਆਂ ਲਈ,
ਏਸੇ ਲਈ ਸਿੱਖ ਦੀ ਉਚੀ ਸ਼ਾਨ ਜਾਣੋ।
ਨਾਮਧਾਰੀਆ ਸਿੱਖੀ ਦਾ ਕੰਮ ਔਖਾ,
ਕੋਰਸ ਡਿਗਰੀਆਂ ਤੁਛ ਸਮਾਨ ਜਾਣੋ।
ਸਿੱਖ ਗੁਰੂ ਦੀ ਸਿੱਖਿਆ ਬਾਝ ਖਾਲੀ,
ਕੇਸਾਂ ਵਾਲੇ ਵੀ ਹੋਰ ਇਨਸਾਨ ਜਾਣੋ।
ਏਸੇ ਵਾਸਤੇ ਗੁਰੂ ਜਗਜੀਤ ਕਹਿੰਦੇ,
ਕੰਮ ਸਿੱਖੀ ਦਾ ਨਹੀਂ ਅਸਾਨ ਜਾਣੋ।

ਬੱਚਿਆਂ ਨੂੰ ਪਿਆਰ ਨਾਲ ਗੁਰਮੱਤ ਸਿਖਾਓ, ਜੇ ਨਹੀਂ ਮੰਨਦੇ ਤੇ ਸਖ਼ਤੀ ਨਾਲ ਵੀ ਮਨਾਓ। ਜਦੋਂ ਦਰਗਾਹੇ ਗਏ ਤੇ ਆਖਣਗੇ, ਅਸੀਂ ਤੇ ਬੱਚੇ ਸਾਂ, ਅਸੀਂ ਨਹੀਂ ਸਾਂ ਮੰਨਦੇ। ਸਾਨੂੰ ਸਖ਼ਤੀ ਨਾਲ ਹੀ ਮਨਾਂਦੇ ਤੇ ਸਾਨੂੰ ਇਹ ਸਜਾ ਤੇ ਨਾ ਮਿਲਦੀ।

(ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ)

(ਕਬਿੱਤ)

ਪਿਆਰ ਨਾਲ ਬੱਚਿਆਂ ਨੂੰ ਸਿੱਖੀ ਸਮਝਾਓ ਸਿੱਖੋ,
ਆਖਿਆ ਗੁਰਾਂ ਨੇ ਜੋ, ਪਿਆਰ ਦਾ ਹੀ ਰੂਪ ਨੇ।
ਪਿਆਰ ਨਾਲ ਮੰਨੇ ਨਾ ਜੇ, ਸਖਤੀ ਵਖਾਓ ਭਾਵੇਂ,
ਸਿੱਖੀ ਤੋਂ ਬਗੈਰ ਬੱਚੇ ਸੁੰਦਰ ਕਰੂਪ ਨੇ।
ਗਏ ਦਰਗਾਹੇ ਜਦ, ਦੇਣਗੇ ਦੁਆਵਾਂ ਬਦ,
ਤਾੜਦੇ ਜੇ ਸਾਨੂੰ ਫੜਦੇ ਨਾ ਜਮਦੂਤ ਨੇ।
ਨਾਮਧਾਰੀ ਸੇਵਾ ਸਿੰਘਾ, ਮੰਨਿਆ ਹੁਕਮ ਜਿਨ੍ਹਾਂ,
ਜੱਗ ਵਿੱਚ ਨਾਂ ਕੀਤਾ, ਬੱਚੇ ਕਰ ਸੂਤ ਨੇ।

ਸਾਰੇ ਅੰਮ੍ਰਿਤ ਵੇਲੇ ਉਠਿਆ ਕਰੋ।
(ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ)

ਗਲੀਂ ਗਿਆਨ ਨਾ ਢੂੰਡੀਏ ਗੁਰਾਂ ਲਿਖਿਆ,
ਸਮਾਂ ਆਲਸ ਵਿੱਚ ਜੋ ਲੰਘਾ ਰਹੇ ਨੇ।
ਗੱਲਾਂ ਕਰਦਿਆਂ ਮੰਜਲ ਨਾ ਮਿਲੇ ਉਨ੍ਹਾਂ,
ਜੋ ਨਾ ਰਾਹ ਤੇ ਪੈਰ ਟਿਕਾ ਰਹੇ ਨੇ।
ਖਾਣਾ ਪੀਣਾ ਸਵਾਰੀ ਮਕਾਨ ਚੰਗੇ,
ਐਵੇਂ ਹਉਮੈ ਦਾ ਭਾਰ ਵਧਾ ਰਹੇ ਨੇ।
ਤੇਰੇ ਨਾਲੋਂ ਤੇ ਪਸ਼ੂ ਜਨੌਰ ਚੰਗੇ,
ਜਿਹੜੇ ਦੂਜਿਆਂ ਦੇ ਕੰਮ ਆ ਰਹੇ ਨੇ।
ਕੁੱਤਾ ਕਰੇ ਰਾਖੀ, ਮੱਝ ਗਾਂ ਦੁੱਧ ਨੂੰ,
ਬੈਲ ਊਠ ਘੋੜੇ ਵਜਨ ਚਾ ਰਹੇ ਨੇ।
ਭੁੱਖੇ ਤੱਸੇ ਓ ਬੰਦੇ ਦੇ ਕੰਮ ਔਂਦੇ,
ਮੂੰਹੋਂ ਬੋਲਣਾ ਵੀ ਨਾ ਓ ਪਾ ਰਹੇ ਨੇ।
ਕਦੀ ਉਨ੍ਹਾਂ ਦੇ ਦਿਲ ਨੂੰ ਵੇਖ ਪੁੱਛ ਕੇ,
ਮਾਨਸ ਜਨਮ ਨੂੰ ਜੋ ਲਲਚਾ ਰਹੇ ਨੇ।
ਭੁੱਲ ਗਿਓਂ ਤੂੰ ਮਾਇਆ ਦੇ ਸੁੱਖਾਂ ਪਿੱਛੇ,
ਜੇਹੜੇ ਅੰਤ ਵਿੱਚ ਦੁੱਖਾਂ ਪਾ ਰਹੇ ਨੇ।
ਗੁਰਾਂ ਆਖਿਆ ਸਮਾਂ ਨਹੀਂ ਹੱਥ ਔਣਾ,
ਅਹਿਲਾ ਜਨਮ ਜੋ ਐਵੇਂ ਗਵਾ ਰਹੇ ਨੇ।
ਪਿੱਛਾ ਰਾਤ ਇਸ਼ਨਾਨ ਕਰ ਨਾਮ ਜਪਣਾ,
ਸਤਿਗੁਰ ਨਾਲ ਪਿਆਰ ਸਮਝਾ ਰਹੇ ਨੇ।
ਨਾਮਧਾਰੀਆ ਗੁਰਾਂ ਦਾ ਹੁਕਮ ਮੰਨ ਲੈ,
ਦਿਨੇ ਰਾਤ ਸਵਾਸ ਮੁੱਕ ਜਾ ਰਹੇ ਨੇ।

ਗੁਰੂ ਦੇ ਹੁਕਮ ਤੋਂ ਬਿਨਾ ਕੀਤਾ ਭਜਨ ਫਲਦਾ ਨਹੀਂ।
(ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ)

ਇਹਦੇ ਤੇ ਇਕ ਸੱਚੇ ਪਾਤਸ਼ਾਹ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਪ੍ਰਮਾਣ ਦੇਂਦੇ ਨੇ। ਕੁਝ ਬੰਦੇ ਸੜਕ ਤੇ ਮਿੱਟੀ ਪਾ ਰਹੇ ਸਨ ਤੇ ਇਕ ਆਦਮੀ ਨਾਲ ਆਪਣੇ ਆਪ ਹੀ ਲੱਗ ਪਿਆ। ਸਾਰਿਆਂ ਨੂੰ ਛੁੱਟੀ ਕਰਕੇ ਮਜਦੂਰੀ ਮਿਲਣੀ ਸੀ। ਪਰ ਜੋ ਆਪਣੇ ਆਪ ਲੱਗਾ ਸੀ ਉਹਨੂੰ ਡੰਨ ਲੱਗਾ ਕਿ ਤੂੰ ਕਿਸ ਤੋਂ ਪੁੱਛ ਕੇ ਮਿੱਟੀ ਪਾਈ ਏ।

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਆਪਣੇ ਇਕ ਹੁਕਮਨਾਮੇ ਵਿੱਚ ਲਿਖਿਆ ਹੈ ਜੋ ਨਾਮਧਾਰੀ ਨਿਤਨੇਮ ਗੁਟਕੇ ਦੇ ਸ਼ੁਰੂ ਵਿੱਚ ਲਿਖਿਆ ਹੈ ਕਿ ਜੇ ਕੋਈ ਭਜਨ ਪੁੱਛ ਕੇ ਨਹੀਂ ਕਰੂਗਾ ਉਹਦਾ ਮੂੰਹ ਦੋਹੀਂ ਜਹਾਨੀ ਕਾਲਾ ਹੋਊਗਾ।

---

ਜਿਹੜੀਆਂ ਬੀਬੀਆਂ ਦੇ ਘਰ ਬੱਚੇ ਨਹੀਂ ਉਹ ਸਵੇਰੇ ਉਠ ਕੇ ਆਪਣੀਆਂ ਸੱਸਾਂ ਨੂੰ ਮੱਥਾ ਟੇਕਿਆ ਕਰਨ।
(ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ)

ਦਰਖ਼ਤ ਆਪਣੇ ਫਲ ਆਪ ਨਹੀਂ ਖਾਂਦਾ,
ਨਦੀ ਦੂਜਿਆਂ ਲਈ ਵਹਿੰਦੀ ਜਾਂਵਦੀ ਏ।
ਸਾਧੂ ਸੰਤ ਵੀ ਭਲੇ ਸੰਸਾਰ ਦੇ ਲਈ,
ਗੱਲ ਗੁਰਾਂ ਦੀ ਉਤੇ ਆ ਜਾਂਵਦੀ ਏ।
ਸ਼ਕਤੀ ਗੁਰਾਂ ਦੀ ਹੀ ਸੰਤਾਂ ਵਿੱਚ ਵਰਤੇ,
ਨਦੀ ਨਾਲਿਆਂ ਨੂੰ ਪਾਣੀ ਲਾਂਵਦੀ ਏ।
ਗੁਰੂ ਜਗਜੀਤ ਸਿੰਘ ਜੀ ਵਰ ਦੇਣ ਸਿੱਖਾਂ,
ਮਹਿਮਾ ਜਿਨ੍ਹਾਂ ਦੀ ਕਹੀ ਨਾ ਜਾਂਵਦੀ ਏ।
ਮੱਥਾਂ ਟੇਕਣਾ ਸੱਸਾਂ ਨੂੰ ਸੁਬ੍ਹਾ ਉਠ ਕੇ,
ਬੀਬੀ ਬੱਚੇ ਦੀ ਇੱਛਾ ਜੋ ਪਾਂਵਦੀ ਏ।
ਵਰ ਰਹਿਣ ਦੇਂਦੇ ਸਾਡੇ ਭਲੇ ਦੇ ਲਈ,
ਮਾਤਾ ਬੱਚਿਆਂ ਲਾਡ ਲਡਾਂਵਦੀ ਏ।
ਨਾਮਧਾਰੀਆ ਜਿਨ੍ਹਾਂ ਨੇ ਹੁਕਮ ਮੰਨਿਆ,
ਇੱਛਾ ਓਨ੍ਹਾਂ ਦੀ ਪੂਰੀ ਹੋ ਜਾਂਵਦੀ ਏ।

ਜਿੰਨਾਂ ਚਿਰ ਧਰਮ ਜਿਉਂਦਾ ਏ ਓਨਾਂ ਚਿਰ ਦੁਨੀਆਂ ਜਿਉਂਦੀ ਏ। ਜਦੋਂ ਧਰਮ ਖਤਮ ਹੋ ਗਿਆ ਤੇ ਨਾਲ ਹੀ ਦੁਨੀਆਂ ਖ਼ਤਮ ਹੋ ਜਾਵੇਗੀ।

(ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ)

(ਬੈਂਤ)

ਬਿਨਾ ਧਰਮ ਦੇ ਚਲੇ ਨਾ ਕੰਮ ਕੋਈ,
ਲੋਕੀ ਚੋਰੀਆਂ ਠੱਗੀਆਂ ਮਾਰਦੇ ਨੇ।
ਪੂਰੀ ਪਵੇ ਨਾ ਧਰਮ ਦੀ ਕਿਰਤ ਬਾਝੋਂ,
ਲੱਖਾਂ ਖੱਟ ਕੇ ਲੱਖਾਂ ਹੀ ਹਾਰਦੇ ਨੇ।
ਸੱਚੇ ਬੰਦੇ ਤੇ ਕਰੇ ਇਤਬਾਰ ਦੁਨੀਆਂ,
ਝੂਠੇ ਬੰਦੇ ਨੂੰ ਦੂਰੋਂ ਦਰਕਾਰਦੇ ਨੇ।
ਕੰਮ ਝੂਠ ਦਾ ਖੇਡ ਹੈ ਚਾਰ ਦਿਨ ਦੀ,
ਆਖਰ ਸੱਚ ਜਿੱਤੇ ਝੂਠ ਹਾਰਦੇ ਨੇ।
ਅੱਖੀਂ ਵੇਖਿਆਂ ਇਕ ਤੋਂ ਲੱਖ ਹੋਏ,
ਕਿਰਤ ਕਰਨ ਜੋ ਸੱਚੇ ਵਿਹਾਰ ਦੇ ਨੇ।
ਜੇਹੜੇ ਮਾਸ ਸ਼ਰਾਬ ਤੇ ਐਬ ਕਰਦੇ,
ਜਿਮੀ ਵੇਚ ਹੋਏ ਹੋਲੇ ਭਾਰ ਦੇ ਨੇ।
ਧਰਮੀ ਇਕ ਤੋਂ ਲੱਖਾਂ ਈ ਤਰਨ ਪਾਪੀ,
ਜਿਵੇਂ ਲੱਕੜੀ ਤੇ ਲੋਹਾ ਤਾਰਦੇ ਨੇ।
ਰਾਜੇ ਜਨਕ ਨੇ ਨਰਕ ਸਨ ਕਰੇ ਖਾਲੀ,
ਇਕ ਵਾਰ ਜੋ ਨਾਮ ਉਚਾਰਦੇ ਨੇ।
ਨਾਮਧਾਰੀਆ ਧਰਮ ਨੂੰ ਭੁੱਲ ਗਏ ਜਦ,
ਰਾਜ ਭਾਗ ਸਾਰਾ ਸਿੱਖ ਹਾਰਦੇ ਨੇ।

ਜੇ ਸਿੱਖੀ ਚੋਂ ਕਲੀ ਪ੍ਰਤੀਤ ਹੀ ਕੱਢ ਲਈਏ ਤਾਂ ਬਾਕੀ ਕੁਝ ਵੀ ਨਹੀਂ ਰਹਿ ਜਾਂਦਾ। (ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ)

(ਬੈਂਤ)

ਧੰਨੇ ਕਰ ਪ੍ਰਤੀਤ ਸੀ ਮਰਨ ਮੰਡਿਆ,
ਆਸਣ ਹਿਲਿਆ ਉਦੋਂ ਅਕਾਲ ਦਾ ਸੀ।
ਭੋਲੇ ਭਾਏ ਉਸ ਪੱਥਰ ਦੀ ਕਰੀ ਪੂਜਾ,
ਜੜ੍ਹ ਵਿਚੋਂ ਪ੍ਰਮਾਤਮਾ ਭਾਲਦਾ ਸੀ।
ਖੰਡਨ ਕੀਤਾ ਕਬੀਰ ਨੇ ਪੱਥਰਾਂ ਨੂੰ,
ਜਿਹੜਾ ਹੋ ਗਿਆ ਰੂਪ ਅਕਾਲ ਦਾ ਸੀ।
ਬੁੱਤ ਪੂਜਾ ਨੂੰ ਨਿੰਦਿਆ ਗੁਰੂ ਦਸਵੇਂ,
ਰਚਿਆ ਗ੍ਰੰਥ ਜੋ ਬੜਾ ਕਮਾਲ ਦਾ ਸੀ।
ਉਹਦੀ ਵੇਖ ਪ੍ਰਤੀਤ ਸਨ ਹੋਏ ਪ੍ਰਗਟ,
ਜਦੋਂ ਚਿਖਾ ਤੇ ਸੜਨ ਚਿਤਾਰਦਾ ਸੀ।
ਨਾਮਧਾਰੀਆ ਇਕ ਤੇ ਤੁੱਲ ਗਏ ਜੋ,
ਰਾਮ ਹੋ ਪ੍ਰਗਟ ਗਊਆਂ ਚਾਰਦਾ ਸੀ।

ਦੋ ਥਾਵਾਂ ਤੇ ਪ੍ਰਤੀਤ ਕਰਨ ਨਾਲ ਪ੍ਰਤੀਤ ਵੰਡੀ ਜਾਂਦੀ ਏ। ਦੋ ਬੇੜੀਆਂ ਤੇ ਚੜ੍ਹਣ ਵਾਲਾ ਪਾਰ ਨਹੀਂ ਲਗਦਾ।
(ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ)

ਦਾੜ੍ਹੀ ਮੁੱਛਾਂ ਸਿੱਧਾ ਬਾਣਾ, ਗਲ ਵਿੱਚ ਚਿੱਟੀ ਮਾਲਾ,
ਬਿਨਾ ਪ੍ਰਤੀਤ ਝੂਠੇ ਫੁੱਲਾਂ ਦੀ ਬਾਗਾਤ ਹੈ।
ਮਿੱਠੇ ਮਿੱਠੇ ਬੋਲ ਬੋਲ, ਸੰਗੀ ਸਾਥੀ ਸੱਕੇ ਕੋਲ,
ਬਾਹਰ ਦਿਸੈ ਚਾਨਣਾ ਤੇ ਦਿਲ ਕਾਲੀ ਰਾਤ ਹੈ।
ਕਿਆ ਜਪ ਕਿਆ ਤਪ ਆਖਿਆ ਕਬੀਰ ਜੀ ਨੇ,
ਰਿਦੈ ਨਹੀਂ ਭਾਉ ਓ ਤੇ ਲੋਕਾਂ ਪ੍ਰਚਾਤ ਹੈ।
ਨਾਮਧਾਰੀ ਗੁਰੂ ਜਗਜੀਤ ਸਿੰਘ ਆਖਦੇ ਨੇ,
ਮਾਨਸ ਜਨਮ ਓਹਦਾ ਬਿਰਥਾ ਹੀ ਜਾਤ ਹੈ।

ਸਾਧ ਸੰਗਤ ਵਿੱਚ ਪੈਦਲ ਚਲ ਕੇ ਜਾਣ ਨਾਲ ਬਹੁਤ ਫਾਇਦਾ ਹੁੰਦਾ ਏ। (ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ)

ਪਾਂਡਵਾਂ ਨੇ ਜੱਗ ਕੀਤਾ, ਦਰਗਾਹੇ ਘੰਟੇ ਨਾ ਖੜਕੇ। ਉਨ੍ਹਾਂ ਵੇਖਿਆ ਇਕ ਸਾਧੂ ਬਾਲਮੀਕ ਰਹਿ ਗਿਆ ਏ। ਉਹਨੂੰ ਲਿਆਉਣ ਲਈ ਪੰਜੇ ਪਾਂਡੋ ਵਾਰੋ ਵਾਰੀ ਗਏ। ਉਸਦਾ ਸਵਾਲ ਸੀ ਇਕ ਸਮੇਧ ਜੱਗ ਦਾ ਫਲ ਪਹਿਲਾਂ ਮੈਨੂੰ ਦਿਓ ਫੇਰ ਆਵਾਂਗਾ। ਪਾਂਡਵਾਂ ਦਾ ਇਕੋ ਹੀ ਸਮੇਧ ਜੱਗ ਸਫਲ ਨਹੀਂ ਸੀ ਹੋ ਰਿਹਾ ਤੇ ਉਹਨੂੰ ਸਮੇਧ ਜੱਗ ਦਾ ਫਲ ਕਿਥੋਂ ਦੇਂਦੇ।

ਪਰ ਦਰੋਪਤੀ ਸੰਤ ਸੰਗਣ ਸੀ ਉਹ ਕਹਿੰਦੀ ਹੈ ਇਕ ਵਾਰ ਮੈਨੂੰ ਜਾਣ ਦਿਓ। ਉਹ ਗਈ ਤੇ ਅਰਜ਼ ਕੀਤੀ। ਸੰਤਾਂ ਦਾ ਤਾਂ ਉਹੀ ਸਵਾਲ ਸੀ। ਦਰੋਪਤੀ ਸਹਿਜ ਹੀ ਕਹਿੰਦੀ ਏ, ਮੈਂ ਆਪ ਜੈਸੇ ਸਾਧਾਂ ਤੋਂ ਹੀ ਸੁਣਿਆ ਹੈ ਕਿ ਸਾਧੂ ਕੋਲ ਜਾਈਏ ਤੇ ਇਕ ਇਕ ਕਦਮ ਦਾ ਸਮੇਧ ਜੱਗ ਦਾ ਫਲ ਹੈ ਤੇ ਮੈਂ ਆਪ ਵੱਲ ਕਿੰਨੇ ਕਦਮ ਚਲ ਕੇ ਆਈ ਹਾਂ। ਇਕ ਸਮੇਧ ਜੱਗ ਆਪ ਰੱਖ ਲਓ ਤੇ ਬਾਕੀ ਮੈਨੂੰ ਦੇ ਦਿਓ। ਹੁਣ ਸੰਤ ਲਾਜਵਾਬ ਹੋ ਗਏ ਤੇ ਚੁਪ ਕਰਕੇ ਨਾਲ ਤੁਰ ਪਏ ਤੇ ਉਨ੍ਹਾਂ ਦਾ ਜੱਗ ਸੰਪੂਰਨ ਹੋ ਗਿਆ। ਏ ਸਾਧ ਸੰਗਤ ਵਿੱਚ ਜਾਣ ਦਾ ਤੇ ਪੈਦਲ ਜਾਣ ਦਾ ਫਲ ਹੈ।

(ਬੈਂਤ)

ਜੱਗ ਕੀਤਾ ਸੀ ਪਾਂਡਵਾਂ ਬਹੁਤ ਭਾਰੀ, ਸਾਧੂ ਬਹੁਤ ਸੱਦੇ ਦੂਰ ਦੂਰ ਹੈ ਸੀ।
ਜੱਗ ਉਨ੍ਹਾਂ ਦਾ ਨਾ ਮਨਜ਼ੂਰ ਹੋਇਆ, ਲੱਗੇ ਕਰਨ ਵਿਚਾਰ ਮਨ ਚੂਰ ਹੈ ਸੀ।
ਸਾਧੂ ਰਹਿ ਗਿਆ ਇਕ ਸੀ ਪਤਾ ਲੱਗਾ, ਬਾਲਮੀਕ ਦੇ ਨਾ ਮਸ਼ਹੂਰ ਹੈ ਸੀ।
ਗਏ ਭਾਈ ਪੰਜੇ ਵਾਰੋ ਵਾਰ ਓਥੇ, ਮੰਗ ਸਾਧੂ ਦੀ ਹੋਈ ਨਾ ਪੂਰ ਹੈ ਸੀ।
ਇਕ ਜਗ ਸਮੇਧ ਦਾ ਫਲ ਪਹਿਲਾਂ, ਲੰਗਰ ਆਪਦਾ ਫਿਰ ਮਨਜ਼ੂਰ ਹੈ ਸੀ।
ਪੰਜਾਂ ਪਾਂਡਵਾਂ ਤਾਈਂ ਦਰੋਪਤੀ ਕਹੇ, ਮੈਨੂੰ ਭੇਜੋ ਜੋ ਅਰਜ ਮਨਜ਼ੂਰ ਹੈ ਸੀ।
ਗਈ ਦ੍ਰੋਪਤੀ ਤੇ ਸਾਧੂ ਨਾ ਮੰਨਿਆ, ਇਕ ਜੱਗ ਮੈਂ ਲੈਣਾ ਜਰੂਰ ਹੈ ਸੀ।
ਸਤ ਸੰਗਣ ਦ੍ਰੋਪਤੀ ਸਹਿਜ ਬੋਲੀ, ਕਰਨੀ ਅਰਜ਼ ਇਕ ਮੇਰੀ ਮਨਜ਼ੂਰ ਹੈ ਸੀ।
ਸੁਣਿਆ ਸੰਗਤ ਦੇ ਵਿੱਚੋਂ ਮੈਂ ਸਾਧੂਆਂ ਵੱਲ, ਇਕ ਇਕ ਕਦਮ ਦਾ ਜੱਗ ਮਨਜ਼ੂਰ ਹੈ ਸੀ।
ਜਿੰਨੇ ਕਦਮ ਮੈਂ ਆਈ ਹਾਂ ਆਪ ਵੱਲ ਨੂੰ, ਓਨੇ ਜੱਗਾਂ ਦਾ ਮੈਨੂੰ ਗਰੂਰ ਹੈ ਸੀ।
ਇਕ ਆਪ ਰੱਖੋ ਬਾਕੀ ਦਿਓ ਮੈਨੂੰ, ਲੰਗਰ ਛਕਣਾ ਹੁਣ ਕਰੋ ਮਨਜ਼ੂਰ ਹੈ ਸੀ।
ਲਾਜਵਾਬ ਹੋ ਕੇ ਬਾਲਮੀਕ ਤੁਰਿਆ, ਲੰਗਰ ਛੱਕ ਜੱਗ ਹੋਇਆ ਮਨਜ਼ੂਰ ਹੈ ਸੀ।
ਏਸੇ ਵਾਸਤੇ ਗੁਰਾਂ ਨੇ ਹੁਕਮ ਕੀਤਾ, ਪੈਦਲ ਜਾਣ ਦਾ ਫਲ ਮਸ਼ਹੂਰ ਹੈ ਸੀ।
ਨਾਮਧਾਰੀਆ ਜਿਨ੍ਹਾਂ ਨੇ ਹੁਕਮ ਮੰਨਿਆ, ਗੱਲ ਉਨ੍ਹਾਂ ਦੀ ਕਹਿਣ ਤੋਂ ਦੂਰ ਹੈ ਸੀ।

ਤੁਸੀਂ ਗਲੀਆਂ ਵਿੱਚ ਸਵੇਰੇ ਉਠਕੇ ਝਾੜੂ ਲਾਇਆ ਕਰੋ, ਤੁਹਾਡਾ ਮਨ ਨਿਰਮਲ ਹੋਵੇ। (ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ)

ਪਉੜੀ (ਗਉੜੀ ਵਾਰ ਮਹਲਾ 4) 314

ਸਾ ਸੇਵਾ ਕੀਤੀ ਸਫਲ ਹੈ, ਜਿਤੁ ਸਤਿਗੁਰ ਕਾ ਮਨ ਮੰਨੇ॥
ਜਾ ਸਤਿਗੁਰ ਕਾ ਮਨੁ ਮੰਨਿਆ, ਤਾ ਪਾਪ ਕਸੰਮਲ ਭੰਨੇ॥
ਉਪਦੇਸੁ ਜਿ ਦਿਤਾ ਸਤਿਗੁਰ, ਸੋ ਸੁਣਿਆ ਸਿਖੀ ਕੰਨੇ॥
ਜਿਨ ਸਤਿਗੁਰ ਕਾ ਭਾਣਾ ਮੰਨਿਆ, ਤਿਨ ਚੜੀ ਚਵਗਣ ਵੰਨੇ॥
ਇਹ ਚਾਲ ਨਿਰਾਲੀ ਗੁਰਮੁਖੀ, ਗੁਰ ਦੀਖਿਆ ਸੁਣਿ ਮਨੁ ਭਿੰਨੇ॥24॥

(ਬੈਂਤ)

ਸੇਵਾ ਕਰਦੇ ਨੇ ਦੁਖੀ ਗਰੀਬ ਦੀ ਜੋ, ਦੋਹਾਂ ਲੋਕਾਂ ਵਿੱਚ ਹੈ ਮਿਲਦਾ ਮਾਣ ਉਨ੍ਹਾਂ।
ਸੇਵਾ ਕਰਕੇ ਜੋ ਅਸੀਸ ਲੈਂਦੇ, ਕੱਟ ਜਾਂਵਦੇ ਦੁਖਾਂ ਦੇ ਘਾਣ ਉਨ੍ਹਾਂ।
ਸੇਵਾ ਕਰਕੇ ਪੁੱਤ ਸਪੁੱਤ ਬਣਦੇ, ਏਸ ਜੱਗ ਵਿੱਚ ਹੈ ਉਚੀ ਸ਼ਾਨ ਉਨ੍ਹਾਂ।
ਜਿਸ ਘਰ ਵਿੱਚ ਸੇਵਾ ਸਤਿਕਾਰ ਵਡਿਆ, ਆਪੇ ਰੈਹਮਤਾ ਬਰਕਤਾ ਆਣ ਉਨ੍ਹਾਂ।
ਸੇਵਾ ਕਰ ਕਰਕੇ ਗੁਰੂ ਪੀਰ ਬਣ ਗਏ, ਸਾਰਾ ਪੂਜਦਾ ਹੈ ਜਹਾਨ ਉਨ੍ਹਾਂ।
ਨਾਮਧਾਰੀ ਜੋ ਹੁਕਮ ਵਿੱਚ ਕਰਨ ਸੇਵਾ, ਸਤਿਗੁਰ ਖੁਸ਼ ਹੋ ਦੇਂਦੇ ਵਰਦਾਨ ਉਨ੍ਹਾਂ।
ਗੁਰਾਂ ਆਖਿਆ ਗਲੀਆਂ ਵਿੱਚ ਲਾਓ ਝਾੜੂ, ਆਵੇ ਨਿਮਰਤਾ ਜਾਵੇ ਅਭਿਮਾਨ ਉਨ੍ਹਾਂ।

ਮੁੰਡਾ ਤੇ ਰੰਬਾ ਚੰਡਿਆ ਕੰਮ ਔਂਦਾ ਏ।
(ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ)

ਮੈਂ ਆਪ ਵੇਖਦਾ ਰਿਹਾ ਹਾਂ ਕਿ ਸ੍ਰੀ ਉਦੈ ਸਿੰਘ ਜੀ (ਛੋਟੇ ਠਾਕੁਰ) ਹੁੰਦਿਆਂ ਸੱਚੇ ਪਾਤਸ਼ਾਹ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਕੋਲ ਨਿਤਨੇਮ 'ਚ ਬੈਠੇ ਹੁੰਦੇ ਸਨ, ਨਿਤਨੇਮ ਵਿੱਚ ਜਾਂ ਵਾਰ ਵਿੱਚ ਸ੍ਰੀ ਜੀਵਨ ਨਗਰ। ਇਹਨਾਂ ਨੂੰ ਛੋਟੇ ਬਚਪਨ ਵਿੱਚ ਨੀਂਦ ਆ ਜਾਂਦੀ ਹੁੰਦੀ ਸੀ। ਸੱਚੇ ਪਾਤਸ਼ਾਹ ਜੀ ਨੇ ਜਾਂ ਇਹਨਾਂ ਦਾ ਨੱਕ ਮਰੋੜਨਾ ਜਾਂ ਨੱਕੋਂ ਫੜ ਕੇ ਚਪੇੜ ਮਾਰਨੀ। ਪਰ ਮੈਂ ਕਹਿੰਦਾ ਹਾਂ ਕਿ ਧੰਨ ਸਨ ਸ੍ਰੀ ਉਦੈ ਸਿੰਘ ਜੀ, ਜਿਨ੍ਹਾਂ ਨੂੰ ਖੁਦ ਸੱਚੇ ਪਾਤਸ਼ਾਹ ਜੀ ਨੱਕ ਮਰੋੜਦੇ ਜਾਂ ਚਪੇੜਾਂ ਮਾਰਦੇ ਸਨ। ਉਹ ਅੱਜ ਪੰਥ ਦੇ ਬਾਨੀ ਬਣੇ। ਆਸਾ ਦੀ ਵਾਰ ਵਿੱਚ ਲਿਖਿਆ ਹੈ - ਕਰ ਹੁਕਮ ਮਸਤਕ ਹੱਥ ਧਰ ਵਿਚਹੁ ਮਾਰਿ ਕਢੀਆ ਬੁਰਿਆਈਆ। ਇਕ ਵਾਰ ਮੇਰਾ ਵੀ ਸੱਚੇ ਪਾਤਸ਼ਾਹ ਜੀ ਨੇ ਕੰਨ ਮਰੋੜਿਆ ਸੀ ਤੇ ਨਾਲ ਇਹ ਬਚਨ ਕੀਤਾ, ਜਨ ਨਾਨਕ ਐਸਾ ਹਰ ਸੇਵਿਆ ? ਪਤਾ ਨਹੀਂ ਉਹਨਾਂ ਕੰਨ ਮਰੋੜ ਕੇ ਕਿੰਨੀ ਵੱਡੀ ਬਖਸ਼ਿਸ਼ ਕੀਤੀ ਏ, ਸਤਿਗੁਰੂ ਸੱਚੇ ਪਾਤਸ਼ਾਹ ਜੀ ਜਾਣ ਸਕਦੇ ਨੇ। ਧੰਨ ਭਾਗ ਵੱਡੇ ਉਸ ਮਾਲਣ ਦੇ ਹਰਿ ਕੇ ਤਨ ਕੋ ਜਿਸ ਹਾਥ ਛੁਹਾਇਆ।

---

ਹਰ ਵੇਲੇ ਚਰਨਾਂ 'ਚ ਧਿਆਨ ਰੱਖਣਾ ਕੋਈ ਸੌਖਾ ਕੰਮ ਨਹੀਂ।
(ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ)

ਸਿਮਰਨ ਕਰਕੇ ਗੁਰਾਂ ਨੂੰ ਮਿਲਣਾ, ਜਾਪ ਦੇ ਕਦਮ ਬਣਾ ਕੇ।
ਸਿੱਧਾ ਰਸਤਾ ਸੁਰਤੀ ਚਰਨਾ, ਕਿਉਂ ਜਾਈਏ ਵਲ ਪਾ ਕੇ।
ਈਰਖਾ ਨਿੰਦਿਆ ਦੁਬਦਾ ਤਿਲਕਣ, ਡਿੱਗੇ ਬੰਦਾ ਗਸ਼ ਖਾ ਕੇ।
ਵੈਰ ਵਿਰੋਧ ਤੇ ਹਉਮੈ ਦੇ ਵਿੱਚ, ਭੁਲ ਜਾਂਦਾ ਵੀ ਪਾ ਕੇ।
ਮਾਨਸ ਜਨਮ ਹੈ ਬਖਸ਼ ਤੇਰੀ, ਕੋਈ ਜਾਵੇ ਸਫਲ ਬਣਾ ਕੇ।
ਨਾਮਧਾਰੀਆ ਸਫਲ ਜਨਮ ਕਰ, ਗੁਰ ਚਰਨੀ ਚਿਤ ਲਾ ਕੇ।

---

> ਤੁਸੀਂ ਇਹ ਨਾ ਵੇਖੋ ਕਿ ਭਰਾ ਦੇ ਪੰਜ ਮੁੰਡੇ ਨੇ ਤੇ ਮੇਰੇ ਵੀ ਪੰਜ ਹੀ ਹੋਣ। ਇਹ ਵੇਖੋ ਕਿ ਲੋਹੇ ਦੀ ਲੱਠ ਪੈਦਾ ਕਰਨੀ ਹੈ। ਇਹ ਨਾ ਹੋਵੇ ਕਿ ਉਹ ਪੰਜ ਇਹੋ ਜਿਹੇ ਹੋਣ ਕਿ ਉਹ ਪੰਜ ਇਕ ਚਪੇੜ ਨਾਲ ਹੀ ਡਿੱਗ ਪੈਣ।
>
> (ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ)

ਇਕ ਕਿਤਾਬ ਮੈਂ 1962 ਦੇ ਲਗਭਗ ਪੜ੍ਹੀ ਸੀ ਗ੍ਰਹਿਸਥ ਜੀਵਨ ਬਾਰੇ। ਭਾਗਾਂ ਭਰੀ ਜੋੜੀ। ਉਸਦਾ ਲੇਖਕ ਬ੍ਰਹਮ ਸਿੰਘ ਭੋਰਜੀ ਸੀ ਨੇ ਲਿਖਿਆ ਕਿ ਕਿਸੇ ਬੰਦੇ ਨੇ ਕਿਸੇ ਮਹਾਪੁਰਸ਼ ਸਾਧੂ ਮਹਾਤਮਾ ਤੋਂ ਪੁੱਛਿਆ ਕਿ ਇਸਤਰੀ ਸੰਭੋਗ ਕਿੰਨੇ ਚਿਰ ਬਾਅਦ ਕਰਨਾ ਚਾਹੀਦਾ ਹੈ। ਉਸ ਉਤੱਰ ਦਿੱਤਾ ਕਿ ਜ਼ਿੰਦਗੀ ਵਿੱਚ ਇਕ ਵਾਰ। ਉਸ ਕਿਹਾ ਜੇ ਮਨ ਨਾ ਖਲੋਵੇ ਤਾਂ ਸੰਤਾਂ ਕਿਹਾ ਸਾਲ ਬਾਅਦ। ਫਿਰ ਮਹੀਨੇ ਬਾਅਦ। ਉਹ ਕਹਿਦੰਾ ਹੈ ਜੇ ਫਿਰ ਵੀ ਮਨ ਨਾ ਖਲੋਵੇ ਤੇ ਹਫਤੇ ਬਾਅਦ। ਉਹ ਕਹਿੰਦਾ ਹੈ ਜੇ ਫਿਰ ਵੀ ਮਨ ਨਾ ਖਲੋਵੇ ਤਾਂ ਸੰਤ ਕਹਿੰਦੇ ਨੇ, ਕਫ਼ਨ ਸਿਊਂ ਕੇ ਸਰ੍ਹਾਣੇ ਰੱਖ ਲਓ ਤੇ ਜਿੰਨੀ ਵੇਰ ਮਰਜੀ ਕਰੀ ਜਾਓ।

ਇਕ ਸਾਧੂ ਨੇ ਇਹ ਵੀ ਆਖਿਆ ਹੈ ਕਿ ਇਕ ਵਾਰ ਇਸਤਰੀ ਸੰਭੋਗ ਕਰਨ ਨਾਲ ਦਸ ਦਿਨ ਉਮਰ ਘੱਟ ਜਾਂਦੀ ਹੈ। ਜਿੰਨਾ ਗ੍ਰਹਿਸਥ ਜ਼ਿਆਦਾ ਕਰੋਗੇ ਉਨੇ ਬੱਚੇ ਜ਼ਿਆਦਾ ਕਮਜ਼ੋਰ ਹੋਣਗੇ।

ਹਰ ਵੇਲੇ ਚਰਨਾਂ ਵਿੱਚ ਧਿਆਨ ਰੱਖਣਾ ਕੋਈ ਸੌਖਾ ਕੰਮ ਨਹੀਂ।
(ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ)

## ਕਬਿੱਤ ਭਾਈ ਗੁਰਦਾਸ ਜੀ

ਚਰਨ ਸਰਨ ਗੁਰ ਤੀਰਥ ਪੁਰਬ ਕੋਟ,
ਦੇਵੀ ਦੇਵ ਸੇਵ ਗੁਰ ਚਰਨ ਸ਼ਰਨ ਹੈ।
ਚਰਨ ਸਰਨ ਗੁਰ ਕਾਮਨਾ ਸਫਲ ਫਲ,
ਰਿਧਿ ਸਿਧਿ ਨਿਧਿ ਅਵਤਾਰ ਅਮਰਨ ਹੈ।
ਚਰਨ ਸਰਨ ਗੁਰ ਨਾਮ ਨਿਹਕਾਮ ਧਾਮ,
ਭਰਮ ਜੁਗਤਿ ਕਰ ਤਾਰਨ ਤਰਨ ਹੈ।
ਚਰਨ ਸਰਨ ਗੁਰ ਮਹਿਮਾ ਅਗਾਧ ਬੋਧ,
ਹਰਨ ਭਰਨ ਗਤਿ ਕਾਰਨ ਕਰਨਹੈ॥38॥89॥ (ਗੁਰਬਾਣੀ)

ਧਿਆਨ ਚਰਨਾਂ ਵਿੱਚ ਰੱਖਣਾ ਬਚਨ ਗੁਰ ਕਾ,
ਏਸ ਕੰਮ ਵਿੱਚ ਬਰਕਤਾਂ ਭਾਰੀਆਂ ਨੇ।
ਬਚਨ ਗੁਰਾਂ ਦਾ ਗਹਿਰ ਗੰਭੀਰ ਹੁੰਦਾ,
ਓਹਨੂੰ ਸਮਝਣਾ ਕੀ ਸੰਸਾਰੀਆਂ ਨੇ।
ਸਾਰੇ ਗ੍ਰੰਥ ਵਿੱਚ ਚਰਨਾਂ ਦੀ ਸਿਫ਼ਤ ਲਿਖੀ,
ਚਰਨਾਂ ਨਾਲ ਹੀ ਸੰਗਤਾਂ ਤਾਰੀਆਂ ਨੇ।
ਚਰਨ ਪਰਸ ਕੇ ਮਨ ਨਿਰਮਾਣ ਹੁੰਦਾ,
ਜਨਮ ਕੀਤਾ ਬੇਕਾਰ ਹੰਕਾਰੀਆਂ ਨੇ।
ਸਿੰਬਲ ਰੁਖ ਵਾਂਗੂ ਖੜ੍ਹੇ ਹੈਨ ਖਾਲੀ,
ਝੁਕੀਆਂ ਬੇਰੀਆਂ ਫਲਾਂ ਦੀਆਂ ਭਾਰੀਆਂ ਨੇ।
ਚਰਨ ਸਿਮਰਿਆ ਮੁਸ਼ਕਲਾਂ ਹੱਲ ਹੋਵਣ,
ਜਦੋਂ ਟੁੱਟ ਜਾਵਣ ਅਸਾਂ ਸਾਰੀਆਂ ਨੇ।
ਸਜਣ ਮਿੱਤਰ ਜਦ ਭਾਈ ਨਾ ਸਾਥ ਦੇਂਦੇ,
ਆਸ ਚਰਨਾਂ ਦੀ ਤੱਕੀ ਲਾਚਾਰੀਆਂ ਨੇ।
ਚਰਨਾਂ ਵਿੱਚ ਹੈ ਭਗਤ ਤੇ ਸ਼ਕਤ ਸਾਰੀ,
ਚਰਨਾਂ ਵਿੱਚ ਰਿਧਾਂ ਸਿਧਾਂ ਸਾਰੀਆਂ ਨੇ।
ਚਰਨ ਸਿਮਰ ਕੇ ਨੇ ਸਾਧੂ ਸਾਧੂ ਸੰਤ ਬਣ ਗਏ,
ਏਥੋਂ ਮਿਲਦੀਆਂ ਡਿਗਰੀਆਂ ਭਾਰੀਆਂ ਨੇ।
ਚਰਨ ਪਰਸ ਗੁਰ ਕੇ ਮੁਰਦੇ ਹੋਣ ਦਿੰਦੇ,
ਛੱਡ ਜਾਣ ਭਿਆਨਕ ਬਿਮਾਰੀਆਂ ਨੇ।
ਨਾਮਧਾਰੀਆ ਸੁੱਖਾਂ ਦਾ ਸਾਰ ਸਿਮਰਣ,
ਦੁਖ ਉਡਦੇ ਮਾਰ ਉਡਾਰੀਆਂ ਨੇ।

ਸਵੇਰੇ ਦੋ ਤਿੰਨ ਵਜੇ ਗੁਰਦੁਆਰੇ ਆ ਕੇ ਕੁਝ ਸਰੀਰ ਭਜਨ ਕਰਿਆ ਕਰੋ। (ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ)

(ਬੈਂਤ)

ਆਸ ਰੱਖ ਭਾਰੀ ਬੱਚੇ ਪਾਲਦੇ ਨੇ,
ਸੇਵਾ ਕਰਨ ਸਾਡੀ ਬੁਢੇ ਵਾਰ ਜਾਣੋ।
ਟੈਮ ਉਨ੍ਹਾਂ ਦਾ ਆਵੇ ਤੇ ਕਰਨ ਮਰਜੀ,
ਸੇਵਾ ਕਰਨ ਜਾਂ ਦੇਣ ਵਿਸਾਰ ਜਾਣੋ।
ਕੰਮ ਆਪਣੇ ਲਈ ਰਾਤਾਂ ਜਾਗਦੇ ਨੇ,
ਅੰਦਰ ਹੁੰਦੀ ਏ ਪੈਸੇ ਦੀ ਲਾਰ ਜਾਣੋ।
ਹੁਕਮ ਗੁਰਾਂ ਦਲਿੱਦਰ ਤੇਂ ਦੁੱਖ ਕੱਟੇ,
ਏਦੇ ਜਹੀ ਨਹੀਂ ਸੁਖਾਂ ਦੀ ਸਾਰ ਜਾਣੋ।
ਹੁਕਮ ਗੁਰਾਂ ਦਾ ਲੋਹੇ ਤੇ ਲੀਕ ਸਿੱਖਾ,
ਮਨ ਬੇਸ਼ਕ ਤੂੰ ਚਿੰਤ ਵਿਸਾਰ ਜਾਣੋ।
ਮੰਨਣ ਵਾਲੇ ਦੀ ਗੁਰਾਂ ਨੇ ਸਿਫ਼ਤ ਕੀਤੀ,
ਜਪੁਜੀ ਸਾਹਿਬ ਵਿੱਚ ਪੌੜੀਆਂ ਚਾਰ ਜਾਣੋ।
ਜਿਨ੍ਹਾਂ ਮੰਨਿਆ ਉਨ੍ਹਾਂ ਨੂੰ ਰੰਗ ਲੱਗੇ,
ਜਿਹੜੇ ਇਕ ਤੋਂ ਹੋਏ ਹਜਾਰ ਜਾਣੋ।
ਸੋਹਣ ਸਿੰਘ ਹੈ ਨਗਰ ਜਗਜੀਤ ਜੀਵਣ,
ਕੰਮ ਕਰੇ ਚਿਨਾਈ ਦਿਨ ਸਾਰ ਜਾਣੋ।
ਸੁਬ੍ਹਾ ਕਰਨ ਲੱਗਾ ਭਜਨ ਤਿੰਨ ਘੰਟੇ,
ਚੱਕੀ ਆਟਾ ਤੇ ਮੌਜ ਬਹਾਰ ਜਾਣੋ।
ਪੂਰਨ ਸਿੰਘ ਜੀ ਰਾਣੀਆ ਅਮਰਾਸਰ ਦੇ,
ਹੁਕਮ ਮੰਨਦੇ ਸੀ ਲਗਾਤਾਰ ਜਾਣੋ।
ਵੱਡੇ ਛੋਟੇ ੳ ਕਰਨ ਇਸ਼ਨਾਨ ਪਾਣੀ,
ਵਜਣ ਦੇਂਦੇ ਨਾ ੳ ਸੁਬ੍ਹਾ ਚਾਰ ਜਾਣੋ।
ਲੱਗੇ ਬਾਗ ਅੰਗੂਰਾਂ ਦੇ ਮੈਂ ਵੇਖੇ,
ਸਤਿਗੁਰ ਦੇਣ ਦਰਸ਼ਨ ਦਿਨ ਵਿੱਚ ਚਾਰ ਜਾਣੋ।
ਮੁਖਤਿਆਰ ਸਿੰਘ ਜੀ_ਮਿਰਜਾਪੁਰ ਸੰਤ ਨਗਰ,
ਸਵਾ ਪਹਿਰ ਦਾ ਨੇਮ ਅਖਤਿਆਰ ਜਾਣੋ।

ਮਾਰ ਚੌਂਕੜਾ ਮੰਦਰ ਵਿੱਚ ਭਜਨ ਕਰਦੇ,
ਟੁਟਣ ਦੇਂਦੇ ਨਾ ਉਹ ਰਫਤਾਰ ਜਾਣੋ।
ਫਸਲ ਉਨ੍ਹਾਂ ਦੀ ਲੋਕਾਂ ਤੋਂ ਹੋਏ ਬਹੁਤੀ,
ਲੋਕੀ ਕਹਿਣ ਇਹ ਗੁਰੂ ਦੀ ਕਾਰ ਜਾਣੋ।
ਇਹ ਸਣ ਬੇਜ਼ਮੀਨੇ ਜ਼ਮੀਨ ਬਣ ਗਈ,
ਜਦੋਂ ਨਾਮ ਜਪਿਆ ਇਕ ਤਾਰ ਜਾਣੋ।
ਏਸੇ ਵਾਸਤੇ ਗੁਰਾਂ ਨੇ ਆਖਿਆ ਏ,
ਪਿਛਲ ਰਾਤ ਦਾ ਟੈਮ ਸੰਭਾਰ ਜਾਣੋ।
ਐਸੇ ਸਿੱਖ ਨੇ ਪੰਥ ਵਿੱਚ ਨਾਮਧਾਰੀ,
ਜਿਹੜੇ ਗਿਣਤੀ ਅੰਦਾਜ ਤੋਂ ਬਾਹਰ ਜਾਣੋ।
ਦੋ ਤਿੰਨ ਵਜੇ ਕਰ ਇਸ਼ਨਾਨ ਪਹੁੰਚੋ,
ਕੁਝ ਸਿੱਖ ਅੰਦਰ ਧਰਮਸਾਲ ਜਾਣੋ।
ਨਾਮਧਾਰੀਆ ਸਮਾਂ ਗਵਾ ਨਾ ਤੂੰ,
ਹੁਕਮ ਗੁਰਾਂ ਦਾ ਸੁਖਾਂ ਦੀ ਸਾਰ ਜਾਣੋ।
ਗੁਪਤ ਪ੍ਰਗਟ ਨੇ ਐਸੇ ਅਨੇਕ ਸਾਧੂ,
ਗੁਰ ਜਗਜੀਤ ਸਿੰਘ ਦੇ ਵਫ਼ਾਦਾਰ ਜਾਣੋ।

ਰਾਤ ਨੌ ਵਜੇ ਤੋਂ ਬਾਅਦ ਜਾਗਣਾ ਨਹੀਂ ਤੇ ਸਵੇਰੇ ਤਿੰਨ ਵਜੇ ਤੋਂ ਬਾਅਦ ਸੌਣਾ ਨਹੀਂ। (ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ)

ਗੱਲ ਮੰਨਣੀ ਤੇ ਲਗੇ ਬੜੀ ਔਖੀ,
ਮੰਨ ਜਾਏ ਤੇ ਸੁਖਾਂ ਦਾ ਸਾਰ ਜਾਣੋ।
ਆਸ ਰੱਖ ਕੇ ਡਿਗਰੀਆਂ ਕਰਨ ਕੋਰਸ,
ਬਿਨਾ ਨੌਕਰੀ ਹੁੰਦੇ ਬੇਕਾਰ ਜਾਣੋ।
ਜੱਟ ਕਰਨ ਮੇਹਨਤ ਫਸਲ ਘਰ ਆਵੇ,
ਫਿਰ ਵੀ ਕਦੀਂ ਜਾਵੇ ਗੜਾ ਮਾਰ ਜਾਣੋ।
ਚੋਰ ਜਾਗਦੇ ਨੇ ਚੋਰੀ ਕਰਨ ਖਾਤਰ,
ਲੋਭ ਹੁੰਦਾ ਏ ਜਦੋਂ ਸਵਾਰ ਜਾਣੋ।
ਸਿਰੇ ਚੜ੍ਹੇ ਜਾਂ ਸਨ ਤੇ ਜਾਏ ਫੜਿਆ,
ਲਗਨ ਰਖਦੇ ਨੇ ਬਰਕਰਾਰ ਜਾਣੋ।
ਭੋਗੀ ਭੋਗਦੇ ਨਿਮਕ ਸਵਾਦ ਬਦਲੇ,
ਗੁਰਾਂ ਆਖਿਆ ਦੁਖ ਅਪਾਰ ਜਾਣੋ।
ਨਿੰਦਾ ਕਰਦਿਆਂ ਵੀ ਨੀਂਦ ਨਹੀਂ ਔਂਦੀ,
ਮਿੱਠੀ ਲੱਗੇ ਜਾਂ ਸਹਿਤ ਮਖਿਆਰ ਜਾਣੋ।
ਭਾਰ ਦੂਜਿਆਂ ਦਾ ਨਿੰਦਕ ਸਹਿਣ ਸਿਰ ਤੇ,
ਗੁਰਾਂ ਲਿਖਿਆ ਵਿਚ ਦਰਬਾਰ ਜਾਣੋ।
ਹੁਕਮ ਗੁਰਾਂ ਦਾ ਸਿੱਖਾਂ ਕਿਉਂ ਨਹੀਂ ਮੰਨਦਾ,
ਜਿਹੜਾ ਸਾਰਿਆ ਸੁਖ ਦਾ ਸਾਰ ਜਾਣੋ।
ਧਨ ਗਿਆ ਵਾਪਸ ਆਵੇ ਨਾਮ ਜਪਿਆਂ,
ਗੁਰਾਂ ਲਿਖਿਆ ਵਿੱਚ ਦਰਬਾਰ ਜਾਣੋ।
ਨੌ ਵਜੇ ਤੋਂ ਬਾਅਦ ਨਹੀਂ ਜਾਗਦਾ ਜੇ,
ਤਿੰਨ ਵਜੇ ਉਠੋ ਛਾਲ ਮਾਰ ਜਾਣੋ।
ਕੰਮ ਵਿਗੜਦੇ ਵੀ ਸਾਰੇ ਸੌਰ ਜਾਂਦੇ,
ਗੁਰੂ ਚਰਨਾਂ ਨਾਲ ਲੱਗੇ ਪਿਆਰ ਜਾਣੋ।
ਨਾਮਧਾਰੀਆ ਜਿਨ੍ਹਾਂ ਨੇ ਹੁਕਮ ਮੰਨਿਆ,
ਏਥੇ ਸੁਖ ਦਰਗਾਹ ਜੈ ਜੈਕਾਰ ਜਾਣੋ।

ਮਾਈਆਂ ਦੇ ਜ਼ੁੰਮੇ ਦੋ ਕੰਮ ਨੇ ਬੱਚਿਆਂ ਨੂੰ ਸੇਹਤਵੰਦ ਬਣਾਉਣਾ ਤੇ ਸਿੱਖ ਬਣਾਉਣਾ ਮੇਹਨਤ ਕਰਨ ਨਾਲ ਸਿਹਤ ਮਿਲਦੀ ਏ। ਪਹਿਲੀਆਂ ਮਾਈਆਂ ਚੱਕੀ ਪੀਹਦੀਆਂ ਸਨ ਤੇ ਮੇਹਨਤ ਕਰਦੀਆਂ ਸਨ। (ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ)

ਪਹਿਲਾ ਗੁਰੂ ਬੱਚੇ ਮਾਤਾ ਗੁਰਾਂ ਲਿਖਿਆ,
ਜਨਮ ਦੇ ਕੇ ਜੋ ਸੰਭਾਲਦੀ ਏ।
ਸੰਸਕਾਰ ਦੇ ਬੱਚੇ ਨੂੰ ਮਾਂ ਜੈਸੇ,
ਬਣੇ ਜ਼ਿੰਦਗੀ ਓਸੇ ਅਨੁਸਾਰ ਦੀ ਏ।
ਸ਼ਸ਼ਤਰ ਵਿੱਦ ਅਭਮਨੂੰ ਨੇ ਪੇਟ ਸਿੱਖੀ,
ਮਾਤਾ ਪਿਤਾ ਦੀ ਸੋਚ ਅਨੁਸਾਰ ਦੀ ਏ।
ਜਨਮ ਦੇ ਕੇ ਜੈਸੀ ਉਹ ਦੇ ਲੋਰੀ,
ਕੋਰੇ ਘੜੇ ਸਮਝੋ ਚਿਤਰਕਾਰ ਦੀ ਏ।
ਜੈਤਰਥ ਨੇ ਪੇਟ ਪ੍ਰਵੇਸ਼ ਕੀਤਾ,
ਮਾਤਾ ਸ਼ੇਰ ਦਾ ਦਰਸ ਨਿਹਾਰਦੀ ਏ।
ਗਰਜ ਸ਼ੇਰ ਦੀ ਸੂਰਜ ਦੀ ਕਿਰਨ ਜਲਤੇ,
ਉਦੇ ਹਿਰਦੇ ਤੇ ਅਸਰ ਗੁਜਾਰਦੀ ਏ।
ਟਾਈਮ ਪਾ ਕੇ ਜਨਮਿਆ ਵਾਲੀ ਐਸਾ,
ਭੱਜੇ ਸ਼ੇਰ ਅੱਗੇ ਭੇਡ ਡਾਰਦੀ ਏ।
ਜਨਮ ਦਿੱਤਾ ਸੀ ਮਾਤਾ ਧਰੂ ਤਾਈਂ,
ਮਾਤਰ ਮਾਂ ਚੁਪੇੜ ਕੱਢ ਮਾਰਦੀ ਏ।
ਮੂਰਤ ਧਰਮ ਦੀ ਮਾਤਾ ਧਰੂ ਜੀ ਦੀ,
ਠੰਢੇ ਦਿਲ ਓ ਕਸ਼ਟ ਸਹਾਰਦੀ ਏ।
ਆਖੇ ਨਾਮ ਨਾ ਜਪਿਆ ਨਾ ਕਰਮ ਚੰਗਾ,
ਠੋਕਰ ਮਾਰ ਕੇ ਬੱਚਾ ਸਵਾਰਦੀ ਏ।
ਪੰਜ ਸਾਲ ਦੀ ਉਮਰ ਧਰੂ ਜਪਿਆ,
ਜੁਗੋ ਜੁਗ ਦਾ ਰਾਜ ਸੰਭਾਰ ਦੀ ਏ।
ਸਿੱਖਿਆ ਦਿੱਤੀ ਸੀ ਮਾਤਾ ਨੇ ਬਿਸ਼ਨ ਸਿੰਘ ਨੂੰ,
ਬੱਚਾ ਵਿੱਚ ਸ਼ਹੀਦਾਂ ਖਲਾਰਦੀ ਏ।

ਜਿਸ ਗੋਰੇ ਨੇ ਦੁਨੀਆਂ ਤੇ ਰਾਜ ਕੀਤਾ,
ਦਾੜ੍ਹੀ ਫੜ੍ਹ ਅਰਸੋਂ ਫਰਸ਼ ਮਾਰਦੀ ਏ।
ਚੋਰ ਯਾਰ ਤੇ ਠਗ ਵੀ ਹੋਣ ਪੈਂਦਾ,
ਏਨੂੰ ਸੰਗਤ ਸਵਾਰੇ ਵਿਗਾੜਦੀ ਏ।
ਜਿੱਥੇ ਜਾ ਬੈਂਦੇ ਨਾ ਓ ਭਲਾ ਕਹਿੰਦੇ,
ਨੇਕੀ ਬਦੀ ਹੀ ਮਾਪਿਆਂ ਮਾਰਦੀ ਏ।
ਪੁੱਤਰ ਮਾੜੇ ਨੇ ਕੁਲਾਂ ਨੂੰ ਦਾਗ ਲਾਂਦੇ,
ਸੰਗਤ ਸਾਧੂਆਂ ਦੀ ਕੁਲਾਂ ਤਾਰਦੀ ਏ।
ਏਸੇ ਵਾਸਤੇ ਵਡ ਪ੍ਰਤਾਪ ਕੈਂਦੇ,
ਮਾਤਾ ਚੰਗੀ ਜੋ ਬੱਚੇ ਸਵਾਰਦੀ ਏ।
ਨਾਮਧਾਰੀਆ ਮਾਈਆਂ ਜੇ ਹੁਕਮ ਮੰਨਣ,
ਹਾਲਤ ਸੌਰ ਜਾਏ ਸਾਰੇ ਸੰਸਾਰ ਦੀ ਏ।



ਤਜਿ ਆਪੁ ਮਿਟੈ ਸੰਤਾਪੁ ਆਪੁ ਨਹ ਜਾਣਾਈਐ॥
ਸਰਣਿ ਸਹੀਜੈ ਮਾਨਿ ਲੀਜੈ ਕਰੇ ਸੋ ਸੁਖ ਪਾਈਐ॥
(ਮਹਲਾ 5)

(ਵਾਰ)

ਮੈਂ ਮੇਰੀ ਵਿੱਚ ਇਹ ਜੱਗ ਜਲਿਆ, ਵਿਰਲਾ ਬਚਿਆ ਕੋਈ।
ਸੁਖ ਦੀ ਇੱਛਾ ਸਾਰੇ ਰਖਦੇ, ਜੁਗਤ ਨਾ ਜਾਣੇ ਕੋਈ।
ਜੁਗਤੀ ਮਿਲਦੀ ਸੰਤਾਂ ਕੋਲੋਂ, ਮੁਕਤ ਗੁਰਾਂ ਤੋਂ ਹੋਈ।
ਸੰਤਾਂ ਕੋਲੋਂ ਸ਼ਾਂਤੀ ਮਿਲਦੀ, ਸਿਮਰਣ ਸਤਿਗੁਰ ਜੋਈ।
ਮੰਨ ਲੈ ਹੁਕਮ ਗੁਰਾਂ ਦਾ ਸਿੱਖਾ, ਪੰਜਵੇਂ ਲਿਖਿਆ ਜੋਈ।
ਆਪਾ ਛੱਡ ਕੇ ਹੋ ਨਿਮਾਣਾ, ਅਟਕਣ ਰਹੇ ਨਾ ਕੋਈ।
ਮਾਣ ਕਰੀਂ ਤੂੰ ਸਤਿਗੁਰ ਉਤੇ, ਜਿਸਦੀ ਨਿਰਮਲ ਸੋਈ।
ਨਾਮਧਾਰੀ ਜਿਸ ਹਉਮੈ ਮਾਰੀ, ਉਸਦੇ ਤੁੱਲ ਨਾ ਕੋਈ।



ਸੂਰਜ ਉਗਣ ਤੋਂ 15 ਮਿੰਟ ਪਹਿਲਾਂ ਵਾਰ ਦਾ ਭੋਗ ਪਾਓ ਤੇ ਉਸ ਤੋਂ ਬਾਅਦ ਚੰਡੀ ਦੀ ਵਾਰ ਦਾ ਪਾਠ ਕਰੋ।

(ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ)

ਹੁਕਮ ਅਮੋਲ ਗੁਰੂ ਕਾ ਸਿੱਖਾਂ, ਕਿਉਂ ਸੁਣ ਸੁਣ ਭੁਲ ਜਾਨਾ ਏ।
ਸਮੇਂ ਦੀ ਮਾਰ ਦਾ ਅਸਰ ਤੇਰੇ ਤੇ, ਬਿਰਥਾ ਟੈਮ ਗਵਾਨਾ ਏ।
ਮੋਹ ਮਾਇਆ ਦੇ ਵਿੱਚ ਤੂੰ ਫਸਿਆ, ਭੰਬਲ ਭੂਸੇ ਖਾਨਾ ਏ।
ਆਲਸ ਨੀਂਦ ਦਲਿੱਦਰ ਦੇ ਵਿੱਚ, ਸੁਬ੍ਹਾ ਦਾ ਟੈਮ ਗਵਾਨਾ ਏ।
ਸਾਰਾ ਦਿਨ ਕਰ ਕੰਮ ਧੰਧਾ ਜਾ, ਗੱਪ ਸ਼ੱਪ ਮਾਰ ਲੰਘਾਨਾ ਏ।
ਇਹ ਦੁਨੀਆਂ ਇਕ ਦਿਨ ਛੱਡ ਕੇ, ਜਦ ਦੁਨੀਆਂ ਵੀ ਵਸਾਨਾ ਏ।
ਉਸ ਦੁਨੀਆਂ ਵਿੱਚ ਭੋਜਨ ਬਸਤਰ, ਲਈ ਨਾ ਕਾਰ ਕਮਾਨਾ ਏ।
ਸਮਾਂ ਬੀਤਿਆ ਹੱਥ ਨਹੀਂ ਔਣਾ, ਫਿਰ ਪਿੱਛੋਂ ਪਛਤਾਨਾਂ ਏ।
ਸਮੇਂ ਦੇ ਮਾਲਕ ਕਰ ਇਸ਼ਨਾਨ, ਸਵਖਤੇ ਸੰਗਤ ਆਓ ਸਿੱਖੋ।
ਪੰਦਰਾਂ ਮਿੰਟ ਸੂਰਜ ਤੋਂ ਪਹਿਲਾਂ, ਭੋਗ ਵਾਰ ਦਾ ਪਾਓ ਸਿੱਖੋ।
ਨਾਮਧਾਰੀ ਕਰ ਪਾਠ ਚੰਡੀ ਦਾ, ਖੁਸ਼ੀ ਗੁਰਾਂ ਦੀ ਪਾਓ ਸਿੱਖੋ।
ਮੰਨ ਕੇ ਹੁਕਮ ਗੁਰਾਂ ਦਾ ਫਿਰ, ਦਰਗਾਹ ਦਾ ਠਾਠ ਬਣਾਓ ਸਿੱਖੋ।

ਹਰ ਦਿਨ ਸ਼ਬਦ ਕੀਰਤਨ ਕਰਨਾ।

(ਸ੍ਰੀ ਸਤਿਗੁਰੂ ਰਾਮ ਸਿੰਘ ਜੀ)

ਬੰਦੇ ਸੇ ਜਿ ਪਵਹਿ ਵਿਚਿ ਬੰਦੀ ਵੇਖਣ ਕਉ ਦੀਦਾਰ।

ਗੁਰੂ ਦੇ ਹੁਕਮ ਵਿੱਚ ਰਹਿ ਕੇ ਜੋ ਕੰਮ ਕੀਤਾ ਜਾਂਦਾ ਏ ਉਸਦਾ ਮਹਾਤਮ ਬੜਾ ਉਚਾ ਏ। ਕੰਮ ਤੇ ਅਸੀਂ ਉਂਜ ਵੀ ਕਰਨੇ ਆਂ ਕੀਰਤਨ ਵੀ ਕਰਨੇ ਆਂ ਪਰ ਜਿਹੜਾ ਗੁਰੂ ਦੇ ਹੁਕਮ ਵਿੱਚ ਰਹਿ ਕੇ ਕਰਨਾ ਹੇ ਨਿਯਮ ਨਾਲ, ਉਹਦਾ ਸਵਾਦ ਕੁਝ ਹੋਰ ਈ ਏ, ਉਹ ਗੁਰੂ ਹੀ ਜਾਣਦਾ ਏ ਅਸੀਂ ਨਹੀਂ ਜਾਣ ਸਕਦੇ ਕਿਉਂਕਿ ਉਸਦਾ ਗੁਰੂ ਖੁਦ ਜੁੰਮੇਵਾਰ ਬਣ ਜਾਂਦਾ ਏ। ਕੀਰਤਨ ਸਾਜਾਂ ਨਾਲ ਹੋਵੇ ਤੇ ਬਹੁਤ ਵਧੀਆ ਏ ਜੇ ਨਹੀਂ ਤੇ ਹਰ ਘਰ ਵਿੱਚ ਸੰਗਤ ਵਿੱਚ ਜੋਟੀਆਂ ਦੇ ਸ਼ਬਦ ਪੜ੍ਹਣ ਦਾ ਸੱਚੇ ਪਾਤਸ਼ਾਹ ਜੀ ਦਾ ਹੁਕਮ ਹੈ। ਸੱਚੇ ਪਾਤਸ਼ਾਹ ਜੀ ਖੁਦ ਵੀ ਜੋਟੀਆਂ ਦੇ ਸ਼ਬਦ ਪੜ੍ਹਦੇ ਨੇ, ਮੈਂ ਵੇਖਦਾ ਰਿਹਾ ਹਾਂ।

---

ਗ੍ਰੰਥ ਸਾਹਿਬ 652

(ਪਉੜੀ)

ਰੈਨਿ ਦਿਨਸੁ ਪ੍ਰਭਾਤਿ ਤੁਹੈ ਹੀ ਗਾਵਣਾ॥
ਜੀਅ ਜੰਤ ਸਰਬਤ ਨਾਉ ਤੇਰਾ ਧਿਆਵਣਾ॥
ਤੂ ਦਾਤਾ ਦਾਤਾਰੁ ਤੇਰਾ ਦਿਤਾ ਖਾਵਣਾ॥
ਭਗਤ ਜਨਾ ਕੈ ਸੰਗਿ ਪਾਪ ਗਵਾਵਣਾ॥
ਜਨ ਨਾਨਕ ਸਦ ਬਲਿਹਾਰੈ ਬਲਿ ਬਲਿ ਜਾਵਣਾ॥

---

> ਜੋ ਆਦਮੀ ਬਿਨਾ ਇਸ਼ਨਾਨ ਕਰਨ ਤੋਂ ਜਾਂ ਸਿਰ 'ਚ ਪਾਣੀ ਪਾਣ ਤੋਂ ਵਾਰ ਲਾਉਂਦਾ ਏ ਜਾਂ ਸੁਣਦਾ ਏ ਉਹਨੂੰ ਪੁੰਨ ਦੀ ਥਾਂ ਪਾਪ ਲੱਗਦਾ ਹੈ। (ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ)

ਸਿਰ 'ਚ ਪਾਣੀ ਪਾਣ ਬਾਰੇ ਗੁਰੂ ਨਾਨਕ ਦੇਵ ਜੀ ਲਿਖਦੇ ਨੇ :

**ਗ੍ਰੰਥ ਸਾਹਿਬ 150**

ਦਾਨਹੁ ਤੈ ਇਸਨਾਨਹੁ ਵੰਜੇ ਭਸੁ ਪਈ ਸਿਰਿ ਖੁਥੇ॥
ਪਾਣੀ ਵਿਚਹੁ ਰਤਨ ਉਪੰਨੇ ਮੇਰੁ ਕਿਆ ਮਾਧਾਣੀ॥
ਅਠਸਠਿ ਤੀਰਥ ਦੇਵੀ ਥਾਪੇ ਪੁਰਬੀ ਲਗੈ ਬਾਣੀ॥
ਨਾਇ ਨਿਵਾਜਾ ਨਾਤੈ ਪੂਜਾ ਨਾਵਨਿ ਸਦਾ ਸੁਜਾਣੀ॥
ਮੁਇਆ ਜੀਵਦਿਆ ਗਤਿ ਹੋਵੈ ਜਾ ਸਿਰਿ ਪਾਈਐ ਪਾਣੀ॥
ਨਾਨਕ ਸਿਰਖੁਥੇ ਸੈਤਾਨੀ ਏਨਾ ਗੱਲ ਨ ਭਾਣੀ॥

**(ਬੈਂਤ)**

ਬਿਨਾ ਮਾਲਕਾਂ ਨਾ ਚਲਦੇ ਕਾਰਖਾਨੇ, ਭਾਵੇਂ ਲਗ ਜਾਵੇ ਲੇਵਰ ਹਜਾਰ ਜਾਣੋ।
ਉਸ ਫੌਜ ਦੀ ਕਦੇ ਨਾ ਜਿੱਤ ਹੁੰਦੀ, ਜਿਸ ਫੌਜ ਦਾ ਨਹੀਂ ਸਰਦਾਰ ਜਾਣੋ।
ਕਰੇ ਬੰਦਗੀ ਭਾਵੇਂ ਕੋਈ ਲਟਕ ਪੁੱਠਾ, ਬਿਨਾ ਗੁਰੂ ਤੋਂ ਪੈਣੀ ਨਹੀਂ ਪਾਰ ਜਾਣੋ।
ਛੱਤੀ ਸਾਲ ਫਰੀਦ ਨੇ ਘਾਲ ਘਾਲੀ, ਬਿਨਾ ਗੁਰੂ ਨਾ ਲੰਘਿਆ ਪਾਰ ਜਾਣੋ।
ਲਿਖੇ ਗ੍ਰੰਥ ਬੇਸ਼ੱਕ ਸਿਆਣਿਆਂ ਨੇ, ਬਿਨਾ ਗਿਆਨੀਆਂ ਮਿਲੇ ਨਾ ਸਾਰ ਜਾਣੋ।
ਬਿਨਾ ਗੁਰੂ ਚੋ ਅੱਖਰਾ ਨਾਮ ਜਪਣਾ, ਪੁੱਤ ਵੇਸਵਾ ਬਾਪ ਨਾ ਸਾਰ ਜਾਣੋ।
ਬਿਨਾ ਗੁਰੂ ਤੋਂ ਬਾਣੀ ਦਾ ਪਾਠ ਕਰਨਾ, ਪਾਪ ਪੁੰਨ ਦੀ ਨਹੀਂ ਵੀਚਾਰ ਜਾਣੋ।
ਬਿਨਾ ਨ੍ਹਾਤੇ ਜਾਂ ਸਿਰ ਵਿੱਚ ਪਾਏ ਪਾਣੀ, ਪੜ੍ਹੇ ਸੁਣੇ ਜਾਂ ਆਸਾ ਦੀ ਵਾਰ ਜਾਣੋ।
ਪਾਪ ਲੱਗੇਗਾ ਪੁੰਨ ਦੀ ਥਾਂ ਉਹਨੂੰ, ਜਿਵੇਂ ਠੱਗਿਆ ਜਾਏ ਸਮਝਦਾਰ ਜਾਣੋ।
ਹੁਕਮ ਕੀਤਾ ਸੀ ਗੁਰੂ ਜਗਜੀਤ ਸਿੰਘ ਜੀ, ਜੋ ਦਰਗਾਹ ਦੇ ਨੇ ਜੁੰਮੇਵਾਰ ਜਾਣੋ।
ਨਾਮਧਾਰੀਆ ਗੁਰਾਂ ਦੀ ਗੱਲ ਮੰਨ ਲੈ, ਮਤ ਆਪਣੀ ਮਨੋ ਵਿਸਾਰ ਜਾਣੋ।

ਕਿਸੇ ਗਰੀਬ ਬੀਮਾਰ ਨੇ ਅਖ਼ਬਾਰ ਵਿੱਚ ਕੱਢਿਆ ਕਿ ਜੇ ਕੋਈ ਦੁਨੀਆਂ ਤੇ ਪੂਰਾ ਗੁਰੂ ਹੈ ਤੇ ਮੈਨੂੰ 80 ਹਜਾਰ ਰੁਪੈ ਦੇ ਦੇਵੇ। ਮੇਰਾ ਸਰੀਰ ਇਲਾਜ ਤੋਂ ਬਿਨਾ ਜਾਂਦਾ ਹੈ। ਸਤਿਗੁਰਾਂ ਅਖਬਾਰ ਪੜ੍ਹ ਕੇ ਉਸ ਨੂੰ 80 ਹਜਾਰ ਰੁਪੈ ਦਿੱਤੇ।

ਭਾਵੇਂ ਚਮਕ ਮੁਲੰਮੇ ਦੀ ਮੋਹ ਲੈਂਦੀ,
ਪੂਰਾ ਪਰਖ ਤੇ ਸੋਨਾ ਹੀ ਆਂਵਦਾ ਹੈ।
ਬਰਦੀ ਪਾ ਬਰੂਪੀਏ ਕਰਨ ਗੱਲਾਂ,
ਥੋੜ੍ਹੀ ਦੇਰ ਲਈ ਮਨ ਭਰਮਾਂਵਦਾ ਹੈ।
ਗੱਲਾਂ ਨਾਲ ਨਾ ਕਦੇ ਕੋਈ ਕੰਮ ਚਲਦਾ,
ਜੇ ਨਾ ਕਰਕੇ ਹੱਥੀਂ ਵਖਾਂਵਦਾ ਹੈ।
ਸੋਹਣਾ ਵੇਖ ਸਰੀਰ ਕੋਈ ਮਾਣ ਕਰ ਲੈ,
ਵਿਚ ਦੰਗਲ ਮਜਾਕ ਉਡ ਜਾਂਵਦਾ ਹੈ।
ਸਾਧੂ ਸੰਤ ਵੀ ਜੀਆਂ ਦੇ ਭਲੇ ਦੇ ਲਈ,
ਚਰਨ ਗੁਰੂ ਜੋ ਹਿਰਦੇ ਵਸਾਂਵਦਾ ਹੈ।
ਗੱਲ ਗੁਰੂ ਦੀ ਕਹਿਣ ਤੋਂ ਹੈ ਬਾਹਰੀ,
ਪਾਣੀ ਸਾਗਰ ਨਾ ਤੋਲਿਆ ਜਾਂਵਦਾ ਹੈ।
ਕਿਸੇ ਰੋਗੀ ਨੇ ਵਿੱਚ ਅਖਬਾਰ ਕੱਢਿਆ,
ਮੇਰਾ ਤਨ ਇਲਾਜ ਤੋਂ ਜਾਂਵਦਾ ਹੈ।
ਜੇ ਕੋਈ ਹੈ ਦੁਨੀਆਂ ਅੰਦਰ ਗੁਰੂ ਪੂਰਾ,
ਖਰਚਾ 80 ਹਜਾਰ ਦਾ ਆਂਵਦਾ ਹੈ।
ਗੁਰਾਂ ਸੱਦਿਆ ਤੁਰੰਤ ਮਰੀਜ ਤਾਈਂ,
ਰਕਮ ਓਸ ਨੂੰ ਸਿੱਖ ਫੜਾਂਵਦਾ ਹੈ।
ਨਾਮਧਾਰੀਆ ਗੁਰੂ ਸਮਰਥ ਬਾਝੋਂ,
ਮਸਲੇ ਦੁਖੀਆਂ ਦੇ ਕੌਣ ਸੁਲਝਾਂਵਦਾ ਹੈ।

ਧੀਰਜ ਰੱਖਣਾ ਬੜਾ ਔਖਾ ਹੈ। ਬੰਦਾ ਸਮਝਦਾ ਹੈ ਮੈਂ ਸੱਚਾ ਹਾਂ ਫੇਰ ਕੋਈ ਉਸ ਨੂੰ ਗਲਤ ਬੋਲਦਾ ਹੈ ਓਦੋਂ ਧੀਰਜ ਰੱਖਣਾ ਬੜਾ ਔਖਾ ਹੈ। (ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ) ਇਸ ਬਚਨ ਵਿੱਚ ਸੰਤੁਸ਼ਟੀ ਨਹੀਂ ਕੋਈ ਭੁਲੇਖਾ ਹੈ ਕਿ ਸਤਿਗੁਰਾਂ ਨੇ ਇਹ ਬਚਨ ਕਿਵੇਂ ਕੀਤਾ ਸੀ।

> ਤੁਸੀਂ ਨਾਮਧਾਰੀਏ ਰਸੈਣੀ ਹੋ। ਬਾਰਾਂ ਬਾਰਾਂ ਕੋਹਾਂ ਤੱਕ ਕੋਈ ਆਦਮੀ ਭੁੱਖਾ ਮਰੇ ਤੇ ਰਸੈਣੀ ਨੂੰ ਪਾਪ ਲਗਦਾ ਏ।
>
> (ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ)

ਨਾਮਧਾਰੀ ਸਿੱਖਾ ਤੈਨੂੰ ਗੁਰੂ ਜਗਜੀਤ ਜੀ ਨੇ,
ਆਖ ਕੇ ਰਸੈਣੀ ਤੇਰਾ ਕੀਤਾ ਸਤਿਕਾਰ ਆ।
ਓਏ ਤੂੰ ਦੁਨੀਆਂ ਦਾ ਦਾਨੀ, ਜਿਦ੍ਹਾ ਕੋਈ ਨਹੀਂ ਹਾਮੀ,
ਦੇਣੀ ਪਏ ਜੇ ਕੁਰਬਾਨੀ, ਏ ਤੇਰਾ ਕਿਰਦਾਰ ਆ।
ਬਾਰਾਂ ਬਾਰਾਂ ਕੋਹਾਂ ਤੱਕ ਬੰਦਾ ਜੇ ਕੋਈ ਭੁਖਾ ਮਰੇ,
ਪਾਪ ਪੁੰਨ ਓਦਾ ਹੈ ਰਸੈਣ ਸਿਰ ਆ ਰਿਆ।
ਆਪਣਾ ਸਰੂਪ ਤੈਨੂੰ ਦਿੱਤਾ ਗੁਰੂ ਚੀਨੀ ਵਾਲੇ,
ਚਿੱਟਾ ਬਾਣਾ ਹੰਸਾਂ ਵਾਲਾ ਜੱਗ 'ਚ ਸੁਹਾਰਿਆ।
ਬਾਣੇ ਦੀ ਹੀ ਬਾਣ ਗੁਰੂ, ਸਦਾ ਅੰਗ ਸੰਗ ਤੇਰੇ,
ਹੁੰਦਾ ਸਤਿਕਾਰ ਸਿੱਖ ਜਿਥੋਂ ਦੀ ਹੈ ਜਾਰਿਆ।
ਨਾਮ ਦਾ ਭੰਡਾਰਾ ਤੈਨੂੰ ਦਿੱਤਾ ਗੁਰੂ ਬਾਰ੍ਹਵੇਂ ਨੇ,
ਪਿੱਛਾ ਰਾਤ ਕਰ ਇਸ਼ਨਾਨ ਲਿਵ ਲਾਇਆ।
ਗੁਰੂ ਜਗਜੀਤ ਜੀ ਨੇ ਦਿੱਤੇ ਨੇ ਅਨੇਕ ਵਰ,
ਤਨ ਹੈ ਅਰੋਗ ਤੇ ਕਮਾਈ ਬੇਸ਼ੁਮਾਰ ਆ।
ਮੰਨਦੇ ਹੁਕਮ ਜੇਹੜੇ ਉਠ ਜਾਂਦੇ ਛਾਲ ਮਾਰ,
ਪਿੱਛਾ ਰਾਤ ਸੌਣਾ ਓਹਦਾ ਜਨਮ ਬੇਕਾਰ ਆ।
ਪਿੱਛਾ ਰਾਤ ਜਾਗਣ ਨੂੰ ਗੁਰਾਂ ਪੀਰਾਂ ਮਾਣ ਦਿੱਤਾ,
ਕਰ ਇਸ਼ਨਾਨ ਬਹਿੰਦੇ ਚੌਕੜ ਜੋ ਮਾਰ ਆ।
ਭਗਤੀ 'ਚ ਸ਼ਕਤੀ ਅਨੇਕ ਪ੍ਰਕਾਰ ਦੀ ਏ,
ਭੁੱਖ ਨੰਗ ਦੁਖ ਕੱਟੇ ਮਾਣ ਸਤਿਕਾਰ ਆ।
ਭਗਤੀ ਬਗੈਰ ਨੇ ਅਮੀਰ ਤੋਂ ਗਰੀਬ ਹੁੰਦੇ,
ਮੰਦੇ ਕੰਮੀ ਓਹਨਾਂ ਪਿਓ ਦਾਦੇ ਦਾ ਉਜਾੜਿਆ।
ਜਪਦੇ ਜੋ ਨਾਮ ਸੁਬ੍ਹਾ ਏਕ ਤੋਂ ਅਨੇਕ ਹੋ ਗੈ,
ਮੋਹਲੇਧਾਰ ਬਾਰਸ਼ ਜਾਂ ਔੜ ਨੂੰ ਹੈ ਮਾਰਿਆ।
ਨਾਮਧਾਰੀ ਸਿੱਖਾ ਤੈਨੂੰ ਭੇਜਿਆ ਹੈ ਭਲੇ ਜੱਗ,
ਕਰ ਸੁਕਰਤ ਕਰ ਜੱਗ ਦਾ ਸੁਧਾਰ ਆ।
ਏਸੇ ਲਈ ਗੁਰੂ ਜਗਜੀਤ ਸਿੰਘ ਆਖਦੇ ਨੇ,
ਨਾਮਧਾਰੀ ਸਿੱਖਾਂ ਤੂੰ ਰਸੈਣੀ ਦੇ ਸਮਾਰ ਆ।

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਇਹ ਬਚਨ ਕੀਤਾ ਜਦੋਂ ਨਾਲੀ ਦਾ ਪਾਣੀ ਹੜ੍ਹ ਵਾਂਗਰ ਆਉਂਦਾ ਸੀ ਤੇ ਖੂਹਾਂ ਦਾ ਪਾਣੀ ਏਨਾ ਉਪਰ ਆ ਜਾਂਦਾ ਸੀ ਕਿ ਲੰਮੀ ਬਾਂਹ ਕਰਕੇ ਖੂਹ ਵਿਚੋਂ ਪਾਣੀ ਕੱਢਿਆ ਜਾਂਦਾ ਸੀ। ਸਾਧ ਸੰਗਤ ਜੀ ਏਥੋਂ ਖੂਹ ਦਾ ਪਾਣੀ ਤਾਰੇ ਵਾਂਗ ਦਿੱਸਦਾ ਸੀ ਤੇ ਸੱਚੇ ਪਾਤਸ਼ਾਹ ਜੀ ਦੀ ਕ੍ਰਿਪਾ ਨਾਲ ਪਾਣੀ ਏਨਾ ਉਪਰ ਆ ਗਿਆ ਏ। ਤੁਸੀਂ ਭਜਨ ਬਾਣੀ ਨਹੀਂ ਕਰਦੇ ਤੇ ਜਿਹੜਾ ਚੀਜ਼ ਦੇਂਦਾ ਹੈ ਉਹ ਲੈ ਵੀ ਸਕਦਾ ਹੈ। ਉਸ ਦਿਨ ਤੋਂ ਖੂਹਾਂ ਦਾ ਪਾਣੀ ਥੱਲੇ ਜਾਣਾ ਸ਼ੁਰੂ ਹੋ ਗਿਆ। ਅੱਜ ਉਹ ਪਾਣੀ ਖੂਹਾਂ ਦਾ ਫੇਰ ਸੌ ਫੁਟ ਦੇ ਕਰੀਬ ਪਹੁੰਚ ਗਿਆ ਹੈ।

ਇਕ ਮਾਲਾ ਭਜਨ ਦੀ ਤੇ ਇਕ ਭਗੌਤੀਆਂ ਦੀ, ਜੇ ਨਹੀਂ ਤੇ ਭਗੌਤੀਆਂ ਦੀ ਅੱਧੀ ਮਾਲਾ ਘੱਟ ਤੋਂ ਘੱਟ 40 ਮਣਕੇ ਜਰੂਰ ਕਰੋ।

(ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ, ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ)

ਗੁਰੂ ਔਂਦਾ ਸੰਸਾਰ ਦੇ ਭਲੇ ਖਾਤਰ,
ਭਾਗ ਜਿਨ੍ਹਾਂ ਦੇ ਉਹੋ ਹੀ ਮੰਨਦੇ ਨੇ।
ਗੁਰੂ ਕਰ ਕਮਾਈ ਉਪਦੇਸ਼ ਦੇਂਦਾ,
ਸਿੱਖ ਮੰਨ ਮੰਨ ਕੇ ਹੁੰਦੇ ਧੰਨ ਦੇ ਨੇ।
ਹੁਕਮ ਮੰਨ ਗਰੀਬ ਅਮੀਰ ਹੋ ਗਏ,
ਨਾਲੇ ਜਾਚ ਜਿਉਣ ਦਸੰਨਦੇ ਨੇ।
ਹੁਕਮ ਮੰਨ ਕੇ ਨੇ ਸਾਧੂ ਸੰਤ ਬਣ ਗਏ,
ਜੱਗ ਵਿੱਚ ਨਾਮ ਚਮਕਣ ਤਾਰੇ ਚੰਨ ਦੇ ਨੇ।
ਮਾਲਾ ਭਜਨ ਭਗੌਤੀ ਜੋ ਫੇਰਦੇ ਨੇ,
ਵਡ ਪ੍ਰਤਾਪ ਦਰਗਾਹ ਦ੍ਹਾਵਾ ਬੰਨ੍ਹਦੇ ਨੇ।
ਮਾਲਕ ਪਹਿਰੇ ਦੇ ਉਹੋ ਹੀ ਹੁਕਮ ਕਰਦੇ,
ਭਾਗ ਜਿਨ੍ਹਾਂ ਦੇ ਓਹੋ ਹੀ ਮੰਨਦੇ ਨੇ।
ਹੁਕਮ ਗੁਰੂ ਕਾ ਸੁੱਖਾਂ ਦੀ ਸਾਰ ਜਾਣੋ,
ਸੁੱਖ ਦੇ ਕੇ ਦੁੱਖਾਂ ਨੂੰ ਭੰਨ ਦੇ ਨੇ।
ਨਾਮਧਾਰੀਆ ਜਿਨ੍ਹਾਂ ਨੇ ਹੁਕਮ ਮੰਨਿਆ,
ਸੁੱਖ ਦੀਨ ਦੁਨੀਆਂ ਪੱਲੇ ਬੰਨਦੇ ਨੇ।

ਕਿਸੇ ਸੱਚੇ ਪਾਤਸ਼ਾਹ ਜੀ ਨੂੰ ਆਖਿਆ ਕਿ ਗੁਰੂ ਗੋਬਿੰਦ ਸਿੰਘ ਜੀ ਨੇ ਪੰਜ ਸਿਰ ਮੰਗੇ ਤੇ ਉਹ ਮਿਲ ਗਏ। ਹੁਣ ਵੀ ਉਹ ਗੱਲ ਹੋ ਸਕਦੀ ਹੈ ?

ਗੁਰੂ ਗੋਬਿੰਦ ਸਿੰਘ ਜੀ ਜੇ ਚਾਹੁੰਦੇ ਤੇ ਜਿੰਨੀ ਸੰਗਤ ਬੈਠੀ ਸੀ ਉਹ ਸਾਰੇ ਹੀ ਸਿਰ ਦੇ ਦਿੰਦੇ। ਹੁਣ ਵੀ ਮੈਨੂੰ ਨਾਮਧਾਰੀ ਸਿੱਖਾਂ 'ਤੇ ਵਿਸ਼ਵਾਸ ਹੈ ਕਿ ਜਿੰਨੇ ਇਥੇ ਬੈਠੇ ਨੇ ਇਹਨਾਂ ਚੋਂ ਸ਼ਾਇਦ ਹੀ ਕੋਈ ਰਹਿ ਜਾਵੇ। ਜੇ ਕਿਹਾ ਜਾਵੇ ਤਾਂ ਸਾਰੇ ਦੇ ਸਾਰੇ ਹੀ ਸਿਰ ਦੇਣ ਨੂੰ ਤਿਆਰ ਹੋ ਜਾਣਗੇ। ਪਰ ਸਿਰ ਦੇਣ ਨਾਲੋਂ ਮਨ ਦੇਣਾ ਜਿਆਦਾ ਔਖਾ ਹੈ। (ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ)

## (ਕਬਿੱਤ)

ਗੁਰੂ ਪ੍ਰਤੱਖ ਬਾਝ ਆਂਵਦਾ ਨਾ ਹੱਥ ਕੁਝ,
ਜੜ੍ਹ ਰੂਪ ਬੁੱਤ ਪੂਜਾ ਕੰਮ ਭੇਡ ਚਾਲ ਦਾ।
ਔਂਦੀਆਂ ਹਨ੍ਹੇਰੀਆਂ ਤੂਫਾਨ ਜਦੋਂ ਜੱਗ ਉਤੇ,
ਪੱਥਰਾਂ ਚੋਂ ਨਹੀਂ ਰੱਬ ਬੰਦੇ ਰੂਪ ਧਾਰਦਾ।
ਔਰੰਗ ਦੇ ਅੱਤ ਚੁੱਕੀ ਹਿੰਦੂਆਂ ਦੇ ਖਾਤਮੇ ਨੂੰ,
ਪੱਥਰਾਂ ਦੀ ਪੂਜਾ ਵਿੱਚ ਲੱਭਿਆ ਨਾ ਭਾਲਦਾ।
ਆਏ ਪ੍ਰਤੱਖ ਗੁਰੂ ਨੌਵੇਂ ਦੀ ਸ਼ਰਨ ਵਿੱਚ,
ਸੀਸ ਦੇ ਕੇ ਓਨ੍ਹਾਂ ਦਾ ਓ ਕਸ਼ਟ ਨਿਵਾਰਦਾ।
ਨਿਰਜੀਵ ਪੂਜ ਪੂਜ ਹੋਏ ਨਿਰਜੀਵ ਜੈਸੇ,
ਅਣਖ ਜਗੌਣ ਦਸ਼ਮੇਸ਼ ਲਲਕਾਰਦਾ।
ਓਹੋ ਹੀ ਇਲਾਹੀ ਜੋਤ ਗੁਰੂ ਰਾਮ ਸਿੰਘ ਆਏ,
ਓਸਦਾ ਸਰੂਪ ਜਗਜੀਤ ਜੱਗ ਤਾਰਦਾ।
ਆਇਆ ਸੀ ਸਵਾਲ ਪੰਜ ਸਿਰ ਦਸ਼ਮੇਸ਼ ਮੰਗੇ,
ਅੱਜ ਵੀ ਕੋਈ ਹੈ ਜਿਹੜਾ ਸੀਸ ਭੇਟ ਚਾੜ੍ਹਦਾ।
ਆਖਿਆ ਸੀ ਗੁਰਾਂ ਬੱਸ ਲੋੜ ਹੈ ਇਸ਼ਾਰੇ ਦੀ ਹੀ,
ਇਕ ਦੂਜੇ ਅੱਗੇ ਸਿੱਖ ਆਵੇ ਛਾਲਾਂ ਮਾਰਦਾ।
ਜਿੰਨੀ ਹੈ ਸੰਗਤ ਬੈਠੀ ਇਕ ਅੱਧਾ ਸ਼ਾਇਦ ਰਹਿ ਜਾਏ,
ਮੇਰੇ ਵਿਸ਼ਵਾਸ ਨਾ ਕੋ ਕਰੇ ਇਨਕਾਰਦਾ।
ਸਿਰ ਨਾਲੋਂ ਮਨ ਦੇਣਾ ਔਖਾ ਲਗੇ ਕਈ ਗੁਣਾ,
ਰੋਜ਼ ਰੋਜ਼ ਕਰੀ ਜਾਣਾ ਗੁਰੂ ਜੋ ਉਚਾਰਦਾ।
ਤਾਹੀਓਂ ਪ੍ਰਤੱਖ ਛੱਡ ਪੂਜਦੇ ਨੇ ਪੱਥਰਾਂ ਨੂੰ,
ਦੇਹਧਾਰੀ ਗੁਰੂ ਮਾੜੇ ਕੰਮੋਂ ਰੋਂਦਾ ਤਾੜਦਾ।
ਨਾਮਧਾਰੀ ਸੇਵਾ ਸਿੰਘਾ ਧੰਨ ਹਨ ਸਿੱਖ ਓ,
ਮੰਨਦੇ ਹੁਕਮ ਗੁਰਾਂ ਨਾਲ ਸਤਿਕਾਰਦਾ।

ਇਕ ਚਿਤ ਜਿਹ ਇਕ ਛਿਣ ਧਿਆਇਓ।
ਇਕ ਵਾਰੀ ਫੌਜੀ ਬੰਦੂਕ ਦਾ ਨਿਸ਼ਾਨਾ ਲਗਾ ਰਹੇ ਸਨ। ਸਵਾਮੀ ਵਿਵੇਕਾਨੰਦ ਜੀ ਦਾ ਜੀਅ ਕਰ ਆਇਆ ਕਿ ਮੈਂ ਵੀ ਨਿਸ਼ਾਨਾ ਲਗਾਵਾਂ। ਤੇ ਕਹਿੰਦੇ ਨੇ ਮੈਨੂੰ ਘੋੜਾ ਨੱਪਣ ਦੀ ਜਾਚ ਦੱਸ ਦਿਓ। ਉਹ ਕਹਿੰਦੇ ਨੇ ਸੰਤ ਜੀ ਤੁਹਾਨੂੰ ਬੰਦੂਕ ਚਲਾਣੀ ਤੇ ਔਂਦੀ ਨਹੀਂ। ਉਹ ਕਹਿੰਦੇ ਨੇ ਬੱਸ ਮੈਨੂੰ ਬੰਦੂਕ ਚਲਾਣੀ ਦੱਸ ਦਿਓ। ਸੰਤਾਂ ਪਹਿਲੀ ਵਾਰ ਹੀ ਠਾਹ ਕਰਦਾ ਨਿਸ਼ਾਨਾ ਮਾਰਿਆ। ਉਹ ਬੜੇ ਹੈਰਾਨ। ਸੰਤਾਂ ਆਖਿਆ ਮੈਂ ਸਿਰਫ਼ ਮਨ ਹੀ ਸਾਧਿਆ ਹੈ ਕਿ ਮਨ ਸਾਧੇ ਸਭ ਸਿਧ ਹੋਏ। ਸੋ ਮਨ ਨੂੰ ਜੇ ਆਪਣੇ ਵੱਸ ਕਰ ਲਈਏ ਤਾਂ ਕਿਸੇ ਵੀ ਚੀਜ਼ ਦੀ ਪ੍ਰਾਪਤੀ ਔਖੀ ਨਹੀਂ। ਇਹ ਦੁਨੀਆਵੀ ਕੰਮ ਤੇ ਬਹੁਤ ਹੀ ਥੱਲੇ ਨੇ ਜੇ ਮਨ ਸਾਧਿਆ ਜਾਵੇ।

(ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ)

(ਕਵਿਤਾ)

ਮਨ ਨੂੰ ਵਾਂਗ ਧਨੁਸ਼ ਦੇ ਤਣ ਕੇ, ਤੀਰ ਸੁਰਤ ਦਾ ਮਾਰੇ।
ਗੁਰੂ ਚਰਨਾਂ ਤੋਂ ਬੰਨ੍ਹ ਨਿਸ਼ਾਨਾ, ਕਰ ਸ਼ਿਕਾਰ ਮਨ ਧਾਰੇ।
ਦੇਂਦੇ ਸਿੱਖਿਆ ਸਤਿਗੁਰ ਸਾਨੂੰ, ਭੁਲ ਗਏ ਕਰਮਾਂ ਮਾਰੇ,
ਕੌਡੀ ਦੇ ਵਿੱਚ ਲਾਲ ਦੀ ਕੀਮਤ, ਐਸੇ ਕਰਮ ਹਮਾਰੇ।
ਮੋਹ ਮਾਇਆ ਵਿੱਚ ਸੁਰਤ ਨਾ ਆਈ, ਬੀਤ ਗਏ ਦਿਨ ਸਾਰੇ।
ਨਾਮਧਾਰੀਆ ਵਿਰਲੇ ਜਿੰਨਾ ਮੰਨਕੇ ਜਨਮ ਸਵਾਰਿਆ।

(2)

ਮਨ ਨੂੰ ਵਾਂਗ ਧਨੁਸ਼ ਦੇ ਤਣ ਕੇ, ਗੁਰ ਮੂਰਤ ਮਨ ਧਾਰੇ।
ਗੁਰ ਚਰਨਾਂ ਤੇ ਬੰਨ੍ਹ ਨਿਸ਼ਾਨਾ, ਤੀਰ ਸੁਰਤ ਦਾ ਮਾਰੇ।
ਆਧ ਬਿਆਦ ਉਪਾਧ ਉਡਾਦੈ, ਮਨ ਦੇ ਸੰਕਟ ਸਾਰੇ।
ਰਜੋ ਤਮੋ ਸਤੋ ਛੱਡ ਚੌਥੇ, ਪਦ ਵਿੱਚ ਲਏ ਨਜ਼ਾਰੇ।
ਨਾਮਧਾਰੀਆ ਉਸ ਸੂਰੇ ਤੋਂ ਮੈਂ ਜਾਵਾਂ ਬਲਿਹਾਰੇ।

ਕੋਈ ਪੱਤਰਕਾਰ ਔਰਤ ਬਾਹਰਲੇ ਦੇਸ਼ ਤੋਂ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਮਹਿਮਾ ਸੁਣ ਕੇ ਆਈ। ਸੱਚੇ ਪਾਤਸ਼ਾਹ ਜੀ ਨੂੰ ਅਰਜ਼ ਕਰਦੀ ਹੈ ਜੀ ਮੈਂ ਸੁਣਿਆ ਹੈ ਕਿ ਆਪ ਜੀ ਵਿੱਚ ਕੋਈ ਰੂਹਾਨੀ ਤਾਕਤ ਹੈ ?

ਮੇਰੇ ਅੰਦਰ ਬੜੀ ਤਕੜੀ ਰੂਹਾਨੀ ਤਾਕਤ ਹੈ, ਪਰ ਉਹ ਮੇਰੀ ਨਹੀਂ, ਪਿਛਲੇ ਗੁਰੂਆਂ ਦੀ ਹੈ। (ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ)

ਇਹ ਮੈਂ 'ਸਤਿਜੁਗ' ਵਿੱਚ ਸਤਿਗੁਰਾਂ ਦਾ ਉਪਦੇਸ਼ ਪੜ੍ਹਿਆ ਸੀ।

(ਵਾਰ)

ਸਤਿਗੁਰ ਸ਼ਕਤ ਅਥਾਹ ਹੈ, ਪਾਰਾਵਾਰ ਕਿਸੇ ਨਾ ਪਾਇਆ।
ਸਤਿਗੁਰ ਜਲ ਸਮੁੰਦ ਹੈ, ਨਾ ਘਟੇ ਨਾ ਕਿਸੇ ਵਧਾਇਆ।
ਸਤਿਗੁਰ ਜਰੇ ਅਜਰ ਨੂੰ, ਕੁੱਜੇ ਵਿੱਚ ਸਮੁੰਦ ਸਮਾਇਆ।
ਸਤਿਗੁਰ ਬੇਪ੍ਰਵਾਹ ਹੈ, ਗਰੀਬ ਨਿਵਾਜ ਨਾ ਹਿਤ ਸਰਮਾਇਆ।
ਸਤਿਗੁਰ ਧੀਰਜ ਧਨੀ ਹੈ, ਧਰਤ ਵਾਂਗ ਦੁਖ ਸੁਖ ਸਮਾਇਆ।
ਸਤਿਗੁਰ ਗਹਿਰ ਗੰਭੀਰ ਹੈ, ਨਿਰੰਕਾਰ ਸਾਕਾਰ ਹੋ ਆਇਆ।
ਨਾਮਧਾਰੀ ਜਗਜੀਤ ਗੁਰੂ ਦੀ, ਸ਼ਰਨੀ ਜੰਮਣ ਮਰਣ ਮੁਕਾਇਆ।

(2)

ਸਤਿਗੁਰ ਦਰ ਹੈ ਬਖ਼ਸ਼ ਦਾ, ਬਖ਼ਸ਼ੇ ਪਾਪੀ ਜੋ ਦਰ ਆਇਆ।
ਸਤਿਗੁਰ ਸ਼ਾਂਤ ਰੂਪ ਹੈ, ਤਪਦੇ ਹਿਰਦੇ ਠੰਢ ਵਰਤਾਇਆ।
ਸਤਿਗੁਰ ਦਿਲ ਦਰਿਆ ਹੈ, ਖਾਲੀ ਭਰੇ ਮੇਹਰ ਘਰ ਆਇਆ।
ਗੁਰ ਮਾਲਕ ਦਰਗਾਹ ਦਾ, ਲੜ ਲੱਗਿਆ ਨੂੰ ਪਾਰ ਲੰਘਾਇਆ।
ਭਾਗ ਜਿਨ੍ਹਾਂ ਦੇ ਜਾਗਦੇ, ਆਪਾਂ ਛੱਡ ਇਸ ਦਰ ਤੇ ਆਇਆ।
ਧੰਨ ਧੰਨ ਗੁਰ ਜਗਜੀਤ ਸਿੰਘ, ਦੇਹ ਧਾਰ ਜਗ ਧਾਰਨ ਆਇਆ।
ਨਾਮਧਾਰੀਆ ਸਫਲ ਜਨਮ ਜੋ ਇਸਦੇ ਦਰ ਦਾ ਅਖਵਾਇਆ।

ਜਦੋਂ ਵੇਹਲੇ ਹੁੰਦੇ ਓ ਗੱਲਾਂ ਤੇ ਨਿੰਦਿਆ ਕਰਨ ਨਾਲੋਂ ਕੋਈ ਗ੍ਰੰਥ ਪੜ੍ਹ ਲਿਆ ਕਰੋ ਜਿਦ੍ਹੇ ਨਾਲ ਮਨ ਚੰਗੇ ਪਾਸੇ ਲੱਗੇ।

(ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ)

(ਕਬਿੱਤ)

ਬੰਦੇ ਦਾ ਸੁਭਾਅ ਨਿੰਦਾ ਚੁਗਲੀ ਤੋਂ ਬਚੇ ਕਿਵੇਂ,
ਏਸੇ ਤਰ੍ਹਾਂ ਮਾਨਸ ਹੈ ਜਨਮ ਵਿਗਾੜਦਾ।
ਰਾਤ ਗਈ ਸੁਤਿਆਂ ਤੇ ਦਿਨੇ ਕੰਮ ਧੰਧਿਆਂ 'ਚ,
ਜਦੋਂ ਟੈਮ ਲੱਗੇ ਨਿੰਦਾ ਚੁਗਲੀ ਉਚਾਰਦਾ।
ਗੁਰੂ ਦੇ ਵੀ ਲੜ ਲੱਗ, ਫੇਰ ਕਰੇ ਮਨ ਮੱਤ,
ਓਸ ਜਿਹਾ ਬੰਦਾ ਕੋਈ ਹੋਰ ਨਹੀਂ ਬਿਕਾਰਦਾ।
ਗੁਰੂ ਸਮੱਰਥ ਕਿਸੇ ਮਿਲਦਾ ਏ ਭਾਗਾਂ ਨਾਲ,
ਗੁਰੂ ਬਿਨਾ ਮਾਨਸ ਹੈ ਪਸ਼ੂਆਂ ਸਮਾਰ ਦਾ।
ਬੇੜੀ ਦੇ ਸਮਾਨ ਹਨ ਗੁਰੂ ਜਗਜੀਤ ਸਿੰਘ,
ਮੇਰੇ ਜਿਹੇ ਪਾਪੀਆਂ ਤੋਂ ਪੱਥਰਾਂ ਨੂੰ ਤਾਰਦਾ।
ਨਾਮਧਾਰੀ ਨਿੰਦਿਆ ਨੂੰ ਛੱਡ ਕੇ ਗ੍ਰੰਥ ਪੜ੍ਹੋ,
ਮਨ ਦਾ ਸੁਧਾਰ ਹੋਵੇ ਗੁਰੂ ਹੈ ਉਚਾਰਦਾ।

ਜਿਨ੍ਹਾਂ ਦੇ ਗੋਡੇ ਪੀੜ ਕਰਦੇ ਨੇ। ਉਹ ਧਰਤੀ 'ਤੇ ਸਿੱਧੇ ਲੰਮੇ ਪੈ ਕੇ ਦੋਵੇਂ ਪੈਰਾਂ ਦੇ ਪੱਬ ਸੱਜੇ ਖੱਬੇ ਨੂੰ ਹਿਲਾਇਆ ਕਰੋ।

(ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ)

ਇਹ ਬਚਨ ਸੰਤ ਗੁਰਬਖਸ਼ ਸਿੰਘ ਜੋ ਬਹੁਤ ਵਧੀਆ
ਢੁਲਕੀਏ ਸਨ, ਨੇ ਦੱਸਿਆ।

ਇਕ ਵਾਰ ਸੱਚੇ ਪਾਤਸ਼ਾਹ ਜੀ ਦਾ ਜੱਸ ਸੁਣ ਕੇ ਕੁਝ ਓਪਰੇ ਆਦਮੀ ਦਰਸ਼ਨ ਕਰਨ ਆਏ ਤੇ ਸਵਾਲ ਕੀਤੋ ਨੇ ਕਿ ਆਪ ਜੀ ਤੇ ਆਪ ਜੀ ਦੇ ਸਿੱਖਾਂ ਵਿੱਚ ਕੀ ਅੰਤਰ ਹੈ ? ਉਹੋ ਬਾਣਾ ਆਪ ਜੀ ਦਾ ਏ ਤੇ ਓਹੋ ਹੀ ਆਪ ਜੀ ਦੇ ਸਿੱਖਾਂ ਦਾ ?

ਏਹਨਾਂ ਵਿੱਚ ਗੁਣ ਨੇ ਮੇਰੇ ਵਿੱਚ ਗੁਣ ਨਹੀਂ।
(ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ)

(ਬੈਂਤ)

ਨਦੀ ਨਿਮਰਤਾ ਦੀ ਭਰ ਵਹਿ ਰਹੀ ਏ,
ਧੀਮੀ ਚਾਲ ਤੇ ਠੰਡੀ ਬਹਾਰ ਜਾਣੋ।
ਤਪਸ਼ ਦਿਲਾਂ ਦੀ ਮੇਟਦੀ ਹਵਾ ਏਦ੍ਹੀ,
ਜਿਥੋਂ ਲੰਘਦੀ ਮੌਜ ਬਹਾਰ ਜਾਣੋ।
ਏਦ੍ਹੀ ਸੋ ਸੁਣ ਕੇ ਲੋਕੀਂ ਔਣ ਦੂਰੋਂ,
ਭਾਗ ਜਾਗਦੇ ਜਿਨ੍ਹਾਂ ਇਕ ਵਾਰ ਜਾਣੋ।
ਦਰਸ਼ਨ ਕਰਕੇ ਗੁਰੂ ਜਗਜੀਤ ਜੀ ਦਾ,
ਤਪਸ਼ ਮਿਟ ਜਾਵੇ ਵਿਸ਼ੇ ਵਿਕਾਰ ਜਾਣੋ।
ਬੰਦੇ ਆਏ ਬਾਹਰੋਂ ਸਤਿਗੁਰ ਸੋਭ ਰਹੇ ਸਨ,
ਜਿਵੇਂ ਤਾਰਿਆਂ ਚੰਦ ਵਿਚਕਾਰ ਜਾਣੋ।
ਮੱਥਾ ਟੇਕ ਕੇ ਸੰਗਤਾਂ ਵਿੱਚ ਬੈਠੇ,
ਲੱਗੇ ਮਨ ਵਿੱਚ ਕਰਨ ਵਿਚਾਰ ਜਾਣੋ।
ਹੱਥ ਜੋੜ ਕੇ ਬੰਦਿਆਂ ਅਰਜ਼ ਕੀਤੀ,
ਸਾਡੇ ਮਨ ਦਾ ਸ਼ੰਕਾ ਉਤਾਰ ਜਾਣੋ।
ਦੱਸੋ ਆਪ ਤੇ ਸਿੱਖਾਂ ਵਿੱਚ ਫਰਕ ਕੀ ਏ,
ਬਾਣਾ ਸਿੱਖ ਤੇ ਗੁਰੂ ਇਕਸਾਰ ਜਾਣੋ।
ਭਰਿਆ ਕਿਉਂ ਡੋਲੇ ਨਦੀ ਨਿਮਰਤਾ ਦੀ,
ਮਿੱਠੇ ਬਚਨ ਗੁਰ ਕੇ ਅੰਮ੍ਰਿਤ ਧਾਰ ਜਾਣੋ।
ਏਹ ਨੇ ਗੁਣਾਂ ਵਾਲੇ ਮੈਂ ਹਾਂ ਬਿਨਾ ਗੁਣ ਤੋਂ,
ਫਰਕ ਸਮਝ ਲੈਣਾ ਸਮਝਦਾਰ ਜਾਣੋ।
ਨਾਮਧਾਰੀਆ ਗੁਰਾਂ ਦੀ ਨਿਮਰਤਾ ਨੇ,
ਕੀਤੇ ਮੋਮ ਵਾਂਗੂ ਦਿਲ ਢਾਲ ਜਾਣੋ।

ਇਕ ਵਾਰ ਕੁਝ ਜੰਗਲਾਤ ਮਹਿਕਮੇ ਵਾਲੇ ਲੋਕ ਸੱਚੇ ਪਾਤਸ਼ਾਹ ਜੀ ਕੋਲ ਆਏ ਤੇ ਪੁੱਛਦੇ ਨੇ, ਜੀ ਸਹੀ ਚੰਦਨ ਦੀ ਲਕੜੀ ਦੀ ਕੀ ਪਛਾਣ ਏ ? ਤਾਂ ਸੱਚੇ ਪਾਤਸ਼ਾਹ ਜੀ ਕਿਹਾ ਕਿ ਸਹੀ ਲੱਕੜੀ ਚੰਦਨ ਦੀ ਪਾਣੀ ਵਿੱਚ ਡੁੱਬ ਜਾਂਦੀ ਏ। ਉਨ੍ਹਾਂ ਇਕ ਚੰਦਨ ਦੀ ਲਕੜੀ ਪਾਣੀ ਵਿੱਚ ਸੁੱਟੀ ਤਾਂ ਉਹ ਨਾ ਡੁੱਬੀ। ਫਿਰ ਸੱਚੇ ਪਾਤਸ਼ਾਹ ਜੀ ਕਹਿੰਦੇ ਨੇ ਇਹ ਚੰਦਨ ਨਹੀਂ। ਫਿਰ ਹੋਰ ਲਕੜੀ ਲਿਆ ਕੇ ਪਾਣੀ ਵਿੱਚ ਪਾਈ ਤਾਂ ਉਹ ਡੁਬ ਗਈ। ਉਹ ਬੜੇ ਹੈਰਾਨ ਹੋਏ ਕਿ ਅਸਾਂ ਤਾਂ ਇਸ ਕੰਮ ਦੇ ਕੋਰਸ ਕੀਤੇ ਹੋਏ ਨੇ ਪਰ ਏਨ੍ਹਾਂ ਨੂੰ ਏਨਾ ਗਿਆਨ ਕਿਥੋਂ ਹੋਇਆ ?

> ਸਹੀ ਚੰਦਨ ਦੀ ਲਕੜੀ ਪਾਣੀ ਵਿੱਚ ਡੁੱਬ ਜਾਂਦੀ ਹੈ।
> (ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ)

(ਬੈਂਤ)

ਗਿਆਨ ਦੁਨੀਆਂ ਦਾ ਕਈ ਪ੍ਰਕਾਰ ਦਾ ਏ,
ਕੋਈ ਦੋ ਜਾਣੇ ਜਾਂ ਫਿਰ ਚਾਰ ਜਾਣੋ।
ਬਹੁਤੀ ਪਬਲਕ ਗਿਆਨ ਤੋਂ ਹੈ ਵਾਂਝੀ,
ਜਿਦ੍ਹਾ ਜੀਵਣਾ ਅੰਨ ਦੇ ਭਾਰ ਜਾਣੋ।
ਸੂਝਵਾਨ ਬੰਦੇ ਪੜ੍ਹ ਲਿਖ ਕੇ ਤੇ,
ਕਰਦੇ ਡਿਗਰੀਆਂ ਕੋਰਸ ਅਪਾਰ ਜਾਣੋ।
ਗਿਆਨ ਪਾਣੀ ਦਾ ਧਰਤ ਤੇ ਹਵਾ ਦੇ ਵਿੱਚ,
ਸਫਰ ਕਰਨ ਜਹਾਜ ਉਡਾਰ ਜਾਣੋ।
ਗਿਆਨ ਲਿਖਾ ਪੜ੍ਹੀ ਗਿਆਨ ਦਸਤਕਾਰੀ,
ਗਿਆਨ ਬੀਜ ਖੇਤੀ ਜਿੰਮੀਦਾਰ ਜਾਣੋ।
ਅਨੁਭਵ ਦਾ ਗਿਆਨ ਨਾ ਕੋਈ ਜਾਣੇ,
ਜਾਣੇ ਉਹ ਜਿਸ ਬਖਸ਼ ਅਪਾਰ ਜਾਣੇ।
ਤਿੰਨਾਂ ਲੋਕਾਂ ਦਾ ਗਿਆਨ ਗੁਰ ਨਿਗ੍ਹਾ ਚਰਨਾਂ,
ਤੁਲਸਾਂ ਪ੍ਰਸਕੇ ਅਪਰ ਅਪਾਰ ਜਾਣੋ।
ਜੰਗਲ ਮਹਿਕਮੇ ਵਾਲੇ ਬੰਗਲੌਰ ਆਏ,
ਦਰਸ਼ਨ ਗੁਰਾਂ ਦੇ ਕਰ ਨਿਹਾਰ ਜਾਣੋ।

ਕਹਿੰਦੇ ਚੰਦਨ ਦੀ ਖਾਸ ਪਛਾਣ ਕੀ ਏ,
ਸਾਡੀ ਸਮਝ ਤੋਂ ਇਹ ਗੱਲ ਬਾਹਰ ਜਾਣੋ।
ਗੁਰਾਂ ਸਹਿਜ ਸੁਭਾਏ ਸੀ ਬਚਨ ਕੀਤਾ,
ਚੰਦਨ ਡੁਬ ਜਾਏ ਪਾਣੀ ਵਿੱਚ ਕਾਰ ਜਾਣੋ।
ਲਕੜ ਚੰਦਨ ਦੀ ਪਾਣੀਤੇ ਰਹੇ ਤਰਦੀ,
ਉਸ ਚੰਦਨ ਨੂੰ ਸਮਝੋ ਬੇਕਾਰ ਜਾਣੋ।
ਬਚਨ ਸੁਣ ਜੰਗਲਾਤੀਏ ਦੰਗ ਰੈਹ ਗਏ,
ਹੱਥੀਂ ਕਰ ਤਜਰਬਾ ਇਕ ਵਾਰ ਜਾਣੋ।
ਧੰਨ ਗੁਰੂ ਤੇ ਧੰਨ ਗਿਆਨ ਤੇਰਾ,
ਸਾਡੀ ਸਮਝ ਤੋਂ ਇਹ ਗੱਲ ਬਾਹਰ ਜਾਣੋ।
ਕਰ ਕੋਰਸ ਅਸਾਂ ਉਮਰਾਂ ਗਾਲੀਆਂ ਨੇ,
ਬਚਨ ਗੁਰਾਂ ਦਾ ਅਪਾਰ ਅਪਾਰ ਜਾਣੋ।
ਨਾਮਧਾਰੀਆ ਗੁਰੂ ਜਗਜੀਤ ਸਿੰਘ ਜੀ,
ਹਰ ਮੁਸ਼ਕਲ ਦਾ ਹੱਲ ਤੇ ਸਾਰ ਜਾਣੋ।



ਪ੍ਰਸ਼ਾਦਾ ਛੱਕਣ ਲੱਗਿਆਂ ਪੰਜ ਕਕਾਰ ਕੋਲ ਹੋਣੇ ਚਾਹੀਦੇ ਹਨ। ਕੰਘਾ ਮੋਟੇ ਦੰਦੇ ਵਾਲਾ ਹੋਣਾ ਚਾਹੀਦਾ ਹੈ।

(ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ)

(ਕਬਿੱਤ)

ਗੁਰਾਂ ਦਿੱਤੇ ਪੰਜ ਕੱਕੇ, ਚਿੰਨ੍ਹ ਸਿੱਖੀ ਦੇ ਨੇ ਪੱਕੇ,
ਏਹਦੀ ਮੈਂਮਾ ਕੌਣ ਲਖੇ, ਗੁਰੂ ਆਪੇ ਹੀ ਹੈ ਜਾਣਦਾ।
ਕੰਘਾ ਮੋਟੇ ਦੰਦੇ ਵਾਲਾ, ਕਰੇ ਕੇਸਾਂ ਦੀ ਸੰਭਾਲਾ,
ਹੁਕਮ ਗੁਰਾਂ ਦਾ ਹੈ ਆਲਾ, ਕੱਛ ਕੜਾ ਕ੍ਰਿਪਾਨ ਦਾ।
ਭੋਜ ਕਰੇ ਰੱਖੇ ਕੋਲ, ਗੁਰਾਂ ਹੁਕਮ ਅਮੋਲ,
ਨਾਮਧਾਰੀ ਸਿੱਖ ਗੁਰਾਂ ਹੁਕਮ ਪਛਾਣਦਾ।



> ਸਾਡੇ ਮਨ ਵਿਚ ਰਹਿੰਦਾ ਹੈ ਕਿ ਦੂਜੇ ਕੋਲ ਏਨਾ ਧਨ ਹੈ ਤੇ ਮੇਰੇ ਕੋਲ ਨਹੀਂ। ਕਦੇ ਸੂਰ ਦੀ ਖੱਲ 'ਚ ਪੈ ਗਿਆ, ਕਦੇ ਕੁੱਤੇ ਦੀ ਖੱਲ 'ਚ, ਕਦੇ ਗਧੇ ਦੀ ਖੱਲ 'ਚ ਪੈ ਗਿਆ।
>
> (ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ)

ਮੈਨੂੰ ਪੂਰਾ ਯਾਦ ਨਹੀਂ ਲਗਭਗ 1975 ਦੇ ਨੇੜੇ ਦੀ ਗੱਲ ਹੈ। ਸੰਤ ਨਗਰ ਮੁਕਤਿਆਂ ਦੀ ਮਿਲ ਵਿੱਚ ਵਾਰ ਲੱਗੀ ਸੀ। ਜਦੋਂ ਇਹ ਬਚਨ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਕੀਤਾ।

ਜੰਮਣ ਮਰਣ ਦਾ ਮੂਲ ਹੈ ਲੋਭ ਤ੍ਰਿਸ਼ਨਾ,
ਜੀਵ ਆਤਮਾ ਟਿਕਣ ਨਾ ਪਾਂਵਦੀ ਏ।
ਚੌਦਾ ਬਿਲੇ ਦੇ ਜਨਮ ਸੁਖਦੇਵ ਪਾਏ,
ਬਿੱਲਾ ਮਾਰੇ ਤੇ ਤ੍ਰਾਸ ਨਾ ਜਾਂਵਦੀ ਏ।
ਓਸੇ ਤ੍ਰਾਸ ਵਿੱਚ ਬਿੱਲੇ ਦਾ ਹੋਏ ਸਿਮਰਨ,
ਜੂਨ ਬਿੱਲੇ ਦੀ ਫਿਰ ਮਿਲ ਜਾਂਵਦੀ ਏ।
ਸੰਤ ਨਗਰ ਸੀ ਮਿਲ ਵਿੱਚ ਵਾਰ ਲੱਗੀ,
ਗੁਰ ਜਗਜੀਤ ਜੀ ਬਾਣੀ ਫੁਮਾਂਵਦੀ ਏ।
ਧਨ ਵੇਖ ਦੂਜਾ ਰੂਹ ਭਟਕਦੀ ਏ,
ਜੂਨ ਸੂਰ ਕੁੱਤੇ ਗਧੇ ਪਾਂਵਦੀ ਏ।
ਮਾਨਸ ਜਨਮ ਚੌਰਾਸੀ ਦਾ ਗੇੜ ਮੁੱਕੇ,
ਮੱਤ ਗੁਰੂ ਕੀ ਜਿਨ੍ਹਾਂ ਨੂੰ ਭਾਂਵਦੀ ਏ।
ਗੁਰਾਂ ਆਖਿਆ ਨਾਮ ਬਿਨ ਜਨਮ ਬਿਰਥਾ,
ਪੌੜੀ ਛੁਟਕੀ ਫਿਰ ਹੱਥ ਨਾ ਆਂਵਦੀ ਏ।
ਸਿਮਰਨ ਬਾਰੇ ਤਿਰਲੋਚਨ ਨੇ ਆਖਿਆ ਏ,
ਸਿਮਰਨ ਵਾਲੀ ਹੀ ਜੂਨ ਮਿਲ ਜਾਂਵਦੀ ਏ।
ਲੜਕੇ ਸੂਰ ਮੰਦਰ ਭੂਤ, ਸਰਪ ਲਛਮੀ,
ਯਾਦ ਗੁਰੂ ਦੀ ਗੁਰੂ ਮਿਲਾਂਵਦੀ ਏ।
ਨਾਮਧਾਰੀਆ ਸਿਮਰਿਆ ਗੁਰੂ ਜਿਨ੍ਹਾਂ,
ਕਈਆਂ ਜਨਮਾਂ ਦੀ ਭਟਕਣਾ ਜਾਂਵਦੀ ਏ।

ਸਤਿਗੁਰ ਨੇ ਤੁਹਾਨੂੰ ਆਪਣਾ ਬਾਣਾ ਦਿੱਤਾ ਏ, ਫਿਰ ਸਤਿਗੁਰੂ ਵਾਲਾ ਬਾਣਾ ਛੱਡ ਕੇ ਫਰੰਗੀਆਂ ਦਾ ਬਾਣਾ ਕਿਉਂ ਪਾਈਏ। ਪੈਂਟਾਂ ਉਨ੍ਹਾਂ ਅੰਗਰੇਜ਼ਾਂ ਦਾ ਬਾਣਾ ਏ ਜਿਨ੍ਹਾਂ ਸਾਡੇ ਵੱਡਿਆਂ ਦਾ ਲਹੂ ਪੀਤਾ ਏ, ਦੁੱਖ ਦਿੱਤੇ ਨੇ, ਸਮੁੰਦਰਾਂ 'ਚ ਡੋਬ ਡੋਬ ਕੇ ਮਾਰੇ ਨੇ।

(ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ)

(ਬੈਂਤ)

ਕਰੇ ਨੌਕਰੀ ਪੁਲਸੀਆ ਪਾ ਵਰਦੀ,
ਫੌਜੀ ਫੌਜ ਵਿੱਚ ਗੋਲੀ ਚਲਾਂਵਦਾ ਏ।
ਵਰਦੀ ਪਾ ਵਿਦਿਆਰਥੀ ਪੜ੍ਹੇ ਵਿਦਿਆ,
ਕਰੇ ਕੋਰਸ ਤੇ ਡਿਗਰੀਆਂ ਪਾਂਵਦਾ ਏ।
ਵਰਦੀ ਗੁਰਾਂ ਦੀ ਪਾ ਕੇ ਸਿੱਖ ਬਣਦਾ,
ਕੋਈ ਸਿੱਖ ਦੇ ਤੁੱਲ ਨਾ ਆਂਵਦਾ ਏ।
ਗੁਰਾਂ ਆਖਿਆ ਸਿੱਖੀ ਹੈ ਸ਼ੁਰੂ ਹੁੰਦੀ,
ਜਦੋਂ ਗਿਆਨ ਦੁਨੀਆ ਮੁਕ ਜਾਂਵਦਾ ਏ।
ਵਰਦੀ ਸਿੱਖ ਦੀ ਲੱਖਾਂ ਵਿੱਚ ਇਕ ਦਿੱਸੇ,
ਰਾਜਾ ਜੰਗਲ ਦਾ ਸ਼ੇਰ ਅਖਵਾਂਵਦਾ ਏ।
ਬੱਚਾ ਸ਼ੇਰ ਦਾ ਭੁੱਲ ਕੇ ਗਿੱਦੜਾਂ ਵਿੱਚ,
ਰਲ ਆਪਣਾ ਆਪ ਗਵਾਂਵਦਾ ਏ।
ਏਸੇ ਤਰ੍ਹਾਂ ਹੀ ਖਿੜਕਿਆ ਸਿੱਖ ਭੁੱਲ ਕੇ,
ਪੈਂਟਾਂ, ਨਿੱਕਰਾਂ, ਬੁਰਸ਼ਟਾਂ ਪਾਂਵਦਾ ਏ।
ਨਾ ਜਾਣੇ ਇਸ ਬਾਣੇ ਦੀ ਮਾਣਤਾ ਨੂੰ,
ਜੜ੍ਹ ਗੋਰੇ ਦੀ ਜਿਹੜਾ ਹਿਲਾਂਵਦਾ ਏ।
ਜਿਸ ਗੋਰੇ ਨੇ ਦੁਨੀਆਂ 'ਤੇ ਰਾਜ ਕੀਤਾ,
ਕੂਕ ਕੂਕੇ ਦੀ ਸੁਣ ਘਬਰਾਂਵਦਾ ਏ।
ਖਰੀਦ ਲੈ ਰਈਸ ਅਮੀਰ ਸਾਰੇ,
ਏਸ ਬਾਣੇ ਦੇ ਤੁੱਲ ਨਾ ਆਂਵਦਾ ਏ।

ਆਤਰ ਹੋਇਆ ਅੰਗਰੇਜ਼ ਤੇ ਕੂਕਿਆਂ ਨੂੰ,
ਡੋਬ ਸਾਗਰਾਂ ਤੋਪ ਉਡਾਂਵਦਾ ਏ।
ਏਸੇ ਵਾਸਤੇ ਆਖਿਆ ਸਤਿਗੁਰਾਂ ਨੇ,
ਸਾਨੂੰ ਗੋਰੇ ਦਾ ਬਾਣਾ ਨਾ ਭਾਂਵਦਾ ਏ।
ਗੋਰੇ ਪੈਂਟਾਂ ਨਾਲ ਖੜੇ ਪਿਸ਼ਾਬ ਕਰਦੇ,
ਸ਼ੋਭਾ ਵਿੱਚ ਬਜਾਰਾਂ ਨਾ ਪਾਂਵਦਾ ਏ।
ਛਿਟਾਂ ਲੱਤਾਂ ਤੇ ਪੈਣ ਦੁਰਗੰਧ ਭਰੀਆਂ,
ਤਨ ਮਨ ਪਲੀਤ ਹੋ ਜਾਂਵਦਾ ਏ।
ਦਸਵੇਂ ਗੁਰਾਂ ਦਾ ਹੁਕਮ ਹੈ ਜਲ ਵਰਤੋ,
ਸ਼ਰਲਾ ਜਦੋਂ ਵੀ ਸਿੱਖਾਂ ਨੂੰ ਆਂਵਦਾ ਏ।
ਇਹ ਹੈ ਦੇਵ ਬੁੱਧੀ ਉਹ ਹੈ ਰਾਖਸ਼ਾਂ ਦੀ,
ਦੱਸੋ ਸਿੱਖ ਫਿਰ ਕਿਵੇਂ ਅਖਵਾਂਵਦਾ ਏ।
ਨਾਮਧਾਰੀਆ ਬਾਣੇ ਦੀ ਬਾਣ ਸਤਿਗੁਰ,
ਅੰਗ ਸੰਗ ਸਿੱਖ ਦੇ ਹੋ ਜਾਂਵਦਾ ਏ।

ਪ੍ਰਧਾਨ ਮੰਤਰੀ ਡਾ. ਮਨਮੋਹਨ ਸਿੰਘ ਨੂੰ ਬਚਨ ਕੀਤਾ ਕਿ ਤੁਹਾਡਾ ਅਹੁਦਾ ਉਚਾ ਹੋਣਾ ਚਾਹੀਦਾ ਸੀ ਤੇ ਪ੍ਰਧਾਨ ਮੰਤਰੀ ਬਣੇ।
(ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ)

(ਬੈਂਤ)

ਇਹੈ ਗਹਿਰ ਗੰਭੀਰ ਤੇ ਧੀਰ ਵਾਲਾ,
ਸਾਗਰ ਹੀਰਿਆਂ ਦਾ ਠਾਠਾਂ ਮਾਰਦਾ ਏ।
ਖਾਲੀ ਪਰੇ ਦੁਖ ਹਰੇ ਤੇ ਕਰੇ ਰਾਜੇ,
ਜਿਧਰ ਨਿਗ੍ਹਾਹ ਏ ਮੇਹਰ ਦੀ ਮਾਰਦਾ ਹੈ।
ਆਇਆ ਦਰ ਸਵਾਲੀ ਨਾ ਜਾਏ ਖਾਲੀ,
ਇਹ ਕੰਮ ਸਮਝੋ ਚਿਤਵਨ ਹਾਰਦਾ ਏ।
ਬੋਲੇ ਸਹਿਜ ਸੁਭਾਇ ਮਨਮੋਹਨ ਸਿੰਘ ਨੂੰ,
ਅਹੁਦਾ ਤੇਰਾ ਨਾ ਤੇਰੇ ਅਨੁਸਾਰ ਦਾ ਹੈ।
ਹੁਕਮ ਹੋਇਆ ਦਰਗਾਹੋ ਨਾ ਜਾਏ ਖਾਲੀ,
ਬਣਿਆ ਮੰਤਰੀ ਭਾਰਤ ਸਰਕਾਰ ਦਾ ਏ।
ਜਿਹੜੀ ਸੀਟ ਪਿੱਛੇ ਲੜਦੇ ਰਾਜਨੀਤਕ,
ਬਿਨਾ ਵੋਟਾਂ ਤੋਂ ਇਹ ਸਵੀਕਾਰਦਾ ਏ।
ਨਿਗਾਹ ਕਰੀ ਅਜਾਲੀ ਤੇ ਗੁਰੂ ਨਾਨਕ,
ਬਣਿਆ ਰਾਜਾ ਉਹ ਰਾਜ ਦਰਬਾਰ ਦਾ ਏ।
ਨਾਮਧਾਰੀ ਉਹ ਕੀ ਨਹੀਂ ਕਰ ਸਕਦਾ,
ਜਿਹੜਾ ਗੁਰੂ ਜਗਜੀਤ ਅਨੁਸਾਰ ਦਾ ਏ।

## ਇਕ ਘੰਟਾ ਜੀਅ ਪ੍ਰਤੀ ਭਜਨ ਕਰਿਆ ਕਰੋ
– ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ

ਹੁਕਮ ਅਮੋਲ ਗੁਰੂ ਕਾ ਸਿੱਖਾ, ਸੁਣ ਤੂੰ ਕਰਕੇ ਕੰਨ ਤੇ ਸਹੀ।
ਸੁਖ ਦੇ ਕੇ ਦੁਖ ਹਰਦਾ ਸਾਡੇ, ਤੂੰ ਕੁਝ ਪੱਲੇ ਬੰਨ੍ਹ ਤੇ ਸਹੀ।
ਅਠਾਂ ਪਹਿਰਾਂ ਚੋਂ ਇਕ ਘੰਟਾ, ਜੀਅ ਸੇਤੀ ਤੂੰ ਭੰਨ ਤੇ ਸਹੀ।
ਜੁੰਮੇਵਾਰ ਗੁਰੂ ਦਰਗਾਹ, ਦੁਲੰਭ ਜਨਮ ਕਰ ਧੰਨ ਤੇ ਸਹੀ।
ਨਾਮਧਾਰੀਆ ਮੰਨਿਆ ਜਿਨ੍ਹਾਂ, ਪੁੱਛ ਓਹਨਾਂ ਕਰ ਕੰਨ ਤੇ ਸਹੀ।

**ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਵਾਸਤੇ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਬਚਨ ਕੀਤਾ ਕਿ ਇਹ ਚਿਤਵਨ ਹਾਰ ਹੋਣਗੇ।**

ਆਸਾ ਦੀ ਵਾਰ (ਪਉੜੀ 16ਵੀਂ) ਗੁਰੂ ਨਾਨਕ ਜੀ ਲਿਖਦੇ ਨੇ -

ਚਿਤੈ ਅੰਦਰਿ ਸਭੁ ਕੋ ਵੇਖਿ ਨਦਰਿ ਹੇਠ ਚਲਾਇਦਾ।

(ਬੈਂਤ)

ਵਰ ਦਿੱਤੇ ਸੀ ਗੁਰੂ ਪ੍ਰਤਾਪ ਸਿੰਘ ਜੀ,
ਗੁਰੂ ਜਗਜੀਤ ਸਿੰਘ ਜੀ ਨੂੰ ਚਿਤਵਨਹਾਰ ਜਾਣੋ।
ਗੁਰੂ ਨਾਨਕ ਦੇ ਬਚਨ ਸਾਕਾਰ ਹੋਏ,
ਪਉੜੀ ਸੋਲ੍ਹਵੀਂ ਆਸਾ ਦੀ ਵਾਰ ਜਾਣੋ।
ਸਮਾਂ ਉਨ੍ਹੀ ਸੌ ਨੱਬੇ ਦੇ ਨੇੜ ਦਾ ਸੀ,
ਬੀਤ ਗਏ ਐਸੇ ਬਹੁਤੇ ਸਾਲ ਜਾਣੋ।
ਵੱਢ ਟੁਕ ਪੰਜਾਬ ਵਿੱਚ ਬੜੀ ਹੋਈ,
ਕਈਆਂ ਸਾਲਾਂ ਤੋਂ ਲੋਕੀਂ ਦੁਖਿਆਰ ਜਾਣੋ।
ਬੇਅੰਤ ਸਿੰਘ ਸੀ ਮੰਤਰੀ ਓਸ ਵੇਲੇ,
ਜਿਹੜਾ ਗੁਰਾਂ ਦੇ ਚਰਨਾਂ ਦੀ ਛਾਰ ਜਾਣੋ।
ਅਸ਼ੀਰਵਾਦ ਲੈਂਦਾ ਭੈਣੀ ਸਾਹਿਬ ਆ ਕੇ,
ਮੇਰੀ ਰੱਖਣੀ ਲਾਜ ਮੁਰਾਰ ਜਾਣੋ।
ਕਈਆ ਸਾਲਾਂ ਤੋਂ ਬੇਗੁਨਾਹ ਮਰਦੇ,
ਕਿਵੇਂ ਖਤਮ ਹੋਵੇ ਅਤਿਆਚਾਰ ਜਾਣੋ।
ਮਾਲਕ ਪਹਿਰੇ ਦੇ ਗੁਰੂ ਜਗਜੀਤ ਸਿੰਘ ਜੀ,
ਸੁਣੀ ਦਿਲਾਂ ਦੀ ਓਦੋਂ ਪੁਕਾਰ ਜਾਣੋ।
ਚਿਤ ਚਿਤਵਕੇ ਹਿਰਦਿਆਂ ਸ਼ਾਂਤ ਕੀਤਾ,
ਕਤਲੇਆਮ ਤੋਂ ਮਿਲਿਆ ਛੁਟਕਾਰ ਜਾਣੋ।
ਬਖਸ਼ਸ਼ ਕਰਦਿਆਂ ਵੀ ਆਪ ਗੁਪਤ ਰਹਿੰਦੇ,
ਦਿੱਤਾ ਸੇਵਕ ਨੂੰ ਓਦੋਂ ਸਤਿਕਾਰ ਜਾਣੋ।
ਜਿਹੜਾ ਹੋ ਗਿਆ ਏ ਚਰਨ ਧੂੜ ਏਹਦੀ,
ਹੋਇਆ ਇਕ ਤੋਂ ਲੱਖ ਹਜਾਰ ਜਾਣੋ।

ਮੂਸਾ, ਡਾਕਟਰ, ਤਰਲੋਕ ਸਿੰਘ ਕਈ ਐਸੇ,
ਬਹੁਤੇ ਗੁਪਤ ਜੋ ਸਮਝ ਤੋਂ ਬਾਹਰ ਜਾਣੋ।
ਰਹਿੰਦੇ ਗੁਪਤ ਦੇਂਦੇ ਮਾਣ ਸੇਵਕਾਂ ਨੂੰ,
ਗੁਰੂ ਘਰ ਦੇ ਜੋ ਦੁਕਨਦਾਰ ਜਾਣੋ।
ਲਿਖੇ ਜਾਣ ਨਾ ਕੀਤੇ ਉਪਕਾਰ ਤੇਰੇ,
ਜਿਹੜੇ ਗਿਣਤੀ ਅੰਦਾਜ ਤੋਂ ਬਾਹਰ ਜਾਣੋ।
ਕਿਣਕਾ ਮਾਤਰ ਜੇ ਲਿਖਾਂ ਮੈਂ ਤੁਛ ਬੁੱਧੀ,
ਕੌਣ ਜਾਣੇਗਾ ਪਰਬਤ ਦੀ ਸਾਰ ਜਾਣੋ।
ਸੂਝਵਾਨ ਕੋਈ ਲਿਖਣ ਦੀ ਕਰੇ ਕੋਸ਼ਿਸ਼,
ਵਧ ਜਾਏਗਾ ਕਾਗਜ਼ਾਂ ਭਾਰ ਜਾਣੋ।
ਸੌਦਾ ਵੇਚ ਕੇ ਰਹਿਮਤਾਂ ਬਖਸ਼ਸ਼ਾਂ ਦਾ,
ਲੈਂਦੇ ਬਦਲੇ ਵਿੱਚ ਦੁੱਖਾਂ ਭੰਡਾਰ ਜਾਣੋ।
ਜਲੀ ਥਲੀ ਪਰਿੰਦੇ ਸਭ ਜੰਤ ਏਂਦੇ,
ਦੁਖੀ ਦਿਲਾਂ ਦੀ ਸੁਣੇ ਪੁਕਾਰ ਜਾਣੋ।
ਨਾਮਧਾਰੀਆ ਜੋ ਏਦ੍ਹੀ ਸ਼ਰਨ ਆ ਗਏ,
ਏਥੇ ਸੁਖ ਦਰਗਾਹ ਜੈ ਜੈਕਾਰ ਜਾਣੋ।



## ਮੇਰੇ ਮੂੰਹੋਂ ਕੋਈ ਬਚਨ ਨਿਕਲ ਗਿਆ ਤੇ ਖਾਲੀ ਨਹੀਂ ਜਾਣਾ

(ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ)

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨਾਲ ਕੋਈ ਸਿੱਖ ਬਹਿਸ ਕਰ ਰਿਹਾ ਸੀ। ਬਚਨ ਨਹੀਂ ਸੀ ਮੰਨਦਾ ਤੇ ਸੱਚੇ ਪਾਤਸ਼ਾਹ ਜੀ ਇਹ ਬਚਨ ਕੀਤਾ। ਫਿਰ ਉਹ ਸਿੱਖ ਚੁਪ ਕਰ ਗਿਆ।

(ਬੈਂਤ)

ਬਚਨ ਗੁਰਾਂ ਦਾ ਲੋਹੇ ਤੇ ਲੀਕ ਸਿੱਖੋ,
ਛੁੱਟੇ ਤੀਰ ਜਾਂ ਅਰਜੁਨ ਦੇ ਬਾਣ ਜਾਣੋ।
ਖਾਲੀ ਭਰੇ ਤੇ ਭਰੇ ਨੂੰ ਕਰੇ ਖਾਲੀ,
ਕਰੋ ਮ੍ਹੇਰ ਜਾਂ ਕਰੋਪ ਪਛਾਣ ਜਾਣੋ।
ਲੰਗਰ ਵਡ ਪ੍ਰਤਾਪੀ ਵਰਤਾ ਰਹੇ ਸਨ,
ਸਿੱਖ ਬੋਲਿਆ ਤਿੱਖੀ ਜਬਾਨ ਜਾਣੋ।
ਵਡ ਪ੍ਰਤਾਪੀ ਜੀ ਕਿਹਾ ਕਿਉਂ ਭੌਂਕਦਾ ਏ,
ਜਨਮ ਸਿੱਖ ਨੂੰ ਮਿਲਿਆ ਸੁਆਣ ਜਾਣੋ।
ਜਾਣੀ ਜਾਣ ਜੀ ਕੁੱਤੇ ਦੀ ਜੂਨ ਕੱਟੀ,
ਸਿੱਖ ਬਖਸ਼ਿਆ ਹੋ ਮੇਹਰਬਾਣ ਜਾਣੋ।
ਮਾਲਕ ਪਹਿਰੇ ਦੇ ਗੁਰੂ ਜਗਜੀਤ ਜੀ ਨੂੰ,
ਸਿੱਖ ਲੱਗਾ ਸਿਆਣਪ ਵਿਖਾਣ ਜਾਣੋ।
ਗੁਰਾਂ ਆਖਿਆ ਬੈਸ ਨਾ ਬਣੇ ਤੇਰੀ,
ਬਚਨ ਗੁਰੂ ਕਾ ਸਿੱਖ ਪ੍ਰਵਾਨ ਜਾਣੋ।
ਬਚਨ ਨਿਕਲਿਆ ਮੇਰਾ ਨਾ ਜਾਏ ਖਾਲੀ,
ਜਿਵੇਂ ਛੁੱਟਿਆ ਤੀਰ ਕਮਾਨ ਜਾਣੋ।
ਹੁਕਮ ਗੁਰਾਂ ਦਾ ਸਿੱਖ ਪ੍ਰਵਾਨ ਕੀਤਾ,
ਸਮਝ ਗਿਆ ਛੇਤੀ ਸੂਝਵਾਨ ਜਾਣੋ।
ਨਾਮਧਾਰੀਆ ਗੁਰਾਂ ਨਾਲ ਬਹਿਸ ਕਰਨੀ,
ਕੀਤੀ ਕੱਤਰੀ ਖੂਹ ਵਿੱਚ ਪ੍ਰਾਣ ਜਾਣੋ।

ਕਿਸੇ ਸਿੱਖ ਸ੍ਰੀ ਸਤਿਗੁਰੂ ਜਗਜੀਤ ਸਿੰਘ ਨੂੰ ਪੁੱਛਿਆ ਕਿ ਇਕ ਬੰਦਾ ਸੋਧ ਰੱਖਦਾ ਏ ਤੇ ਕੁਵੇਲੇ ਇਸ਼ਨਾਨ ਕਰਦਾ ਏ ਤੇ ਇਕ ਸੋਧ ਨਹੀਂ ਰਖਦਾ ਤੇ ਸਵਖਤੇ ਇਸ਼ਨਾਨ ਕਰਦਾ ਏ। ਦੋਹਾਂ ਚੋਂ ਕਿਹੜਾ ਚੰਗਾ ਏ ?

## ਸੋਧੀ ਚੰਗਾ ਹੈ

(ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ)

(ਬੈਂਤ)

ਸੋਧ ਰੱਖਣੀ ਹੁਕਮ ਹੈ ਸਤਿਗੁਰਾਂ ਦਾ, ਮਹਿਮਾ ਸੋਧ ਦੀ ਗੁਰੂ ਹੀ ਜਾਣਦਾ ਏ।
ਲੋਕਾਂ ਲੱਗੇ ਇਹ ਭੁੱਖੇ ਤਿਹਾਏ ਰਹਿੰਦੇ, ਨਹੀਂ ਜਾਣਦੇ ਗੁਰੂ ਰਜਾਂਵਦਾ ਏ।
ਸੋਧ ਵਾਲੇ ਦੇ ਮਨ ਸੰਤੋਖ ਉਪਜੇ, ਰਸ ਹਰੀ ਦਾ ਪੱਲੇ ਫਿਰ ਪਾਂਵਦਾ ਏ।
ਝੂਠੇ ਰਸਾਂ ਵਿੱਚ ਜਾਏ ਨਾ ਪਿਆਸ ਤੇਰੀ, ਤੀਜੇ ਗੁਰਾਂ ਦੀ ਬਾਣੀ ਵਿੱਚ ਆਂਵਦਾ ਏ।
ਗੁਰਾਂ ਆਖਿਆ ਸਿਧ ਹੈ ਮਨ ਸਾਧੇ, ਸੋਧੀ ਸਾਧਨਾ ਦੇ ਰਸਤੇ ਜਾਂਵਦਾ ਏ।
ਵਡਪ੍ਰਤਾਪੀ ਦੇ ਭਾਈ ਗੁਰਦਿਆਲ ਸਿੰਘ ਜੀ, ਚੋਲਾ ਛੱਡ ਦਰਗਾਹੇ ਰੂਹ ਜਾਂਵਦਾ ਏ।
ਆਏ ਵਾਪਸ ਨਾ ਅੱਗੇ ਪ੍ਰਵਾਨ ਹੋਏ, ਬਿਨਾ ਸੋਧ ਦੇ ਸਿੱਖ ਨਾ ਭਾਂਵਦਾ ਏ।
ਸੋਧ ਰੱਖ ਦੁਬਾਰਾ ਸੀ ਨਾਮ ਜਪਿਆ, ਆਦਰ ਮਾਣ ਦਰਗਾਹੇ ਫਿਰ ਪਾਂਵਦਾ ਏ।
ਹਾਕੀ ਵਾਲਿਆਂ ਨੇ ਕੀਤਾ ਨਾਂ ਉਚਾ, ਸੋਧ ਰੱਖ ਹੱਥ ਗੜਵਾ ਸੁਹਾਂਵਦਾ ਏ।
ਜਿੱਤ ਗਏ ਉਹ ਭਾਰਤੀ ਕੁਲ ਟੀਮਾਂ, ਕਲਾ ਸੋਧ ਦੀ ਗੁਰੂ ਵਖਾਉਂਦਾ ਏ।
ਲੋਕੀ ਕਹਿਣ ਇਹ ਮੰਤ੍ਰਿਆ ਪੀਣ ਪਾਣੀ, ਜਿੱਤ ਏਨ੍ਹਾਂ ਤੇ ਕੋਈ ਨਾ ਪਾਂਵਦਾ ਏ।
ਗਊ ਗਰੀਬ ਲਈ ਸੋਧੀਆਂ ਸੀਸ ਦਿੱਤੇ, ਸੂਰਬੀਰਤਾ ਸੋਧੀ ਵਿਖਾਂਵਦਾ ਏ।
ਫਾਂਸੀ ਗਲਾਂ ਵਿੱਚ ਚਮ ਦੀ ਨਹੀਂ ਪਾਈ, ਕਦਰ ਸੋਧ ਦੀ ਸੋਧੀ ਹੀ ਪਾਂਵਦਾ ਏ।
ਕਿਸੇ ਆਖਿਆ ਗੁਰਾਂ ਨੂੰ ਅਰਜ ਕਰਕੇ, ਮੇਰੇ ਮਨ ਸ਼ੰਕਾ ਇਕ ਆਂਵਦਾ ਏ।
ਗੁਰਾਂ ਆਖਿਆ ਨਾਮ ਦੀ ਗੱਲ ਉਚੀ, ਐਪਰ ਸੋਧੀ ਦੇ ਤੁਲ ਨਾ ਆਂਵਦਾ ਏ।
ਦਸਵੇਂ ਆਖਿਆ ਸਿੱਖ ਨਹੀਂ ਉਹ ਮੇਰਾ, ਜਹਾਂ ਤਹਾਂ ਦਾ ਭੋਜਨ ਜੋ ਖਾਂਵਦਾ ਏ।
ਸੋਧੀ ਬੰਦੇ ਦੇ ਭੋਜਨ ਨੂੰ ਭੋਗ ਲੱਗੇ, ਅੰਨ ਖੁਲ੍ਹੇ ਦਾ ਗੁਰਾਂ ਨਾ ਭਾਂਵਦਾ ਏ।
ਨਾਮਧਾਰੀਆ ਗੁਰੂ ਜਗਜੀਤ ਸਿੰਘ ਜੀ, ਸੋਧੀ ਬੰਦੇ ਦੀ ਪੂਜ ਕਰਵਾਂਵਦਾ ਏ।

ਮਾਪਿਆਂ ਨੂੰ ਬੱਚੇ ਮਾਤਾ ਪਿਤਾ ਆਖਣ, ਮੰਮੀ ਡੈਡੀ ਨਾ ਅਖਵਾਓ।
ਬੱਚਿਆਂ ਦੇ ਨਾਮ ਵੀ ਟੀਟੂ, ਪੱਪੂ ਜਾਨਵਰਾਂ ਵਾਲੇ ਨਾ ਰੱਖੋ।
(ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ)

ਟੀਟੂ, ਪੱਪੀ ਤੇ ਨਾਮ ਨੇ ਜਾਨਵਰਾਂ ਦੇ,
ਮੰਮੀ ਡੈਡ ਅੰਗਰੇਜ਼ ਅਖਵਾਂਵਦਾ ਏ।
ਹਿੰਦੁਸਤਾਨੀਆਂ ਦਾ ਕੰਮ ਨਕਲ ਕਰਨਾ,
ਇਹ ਪਛੜਾਪਣ ਵਖਾਂਵਦਾ ਏ।
ਹਿੰਦੁਸਤਾਨ ਤੇ ਕਈਆਂ ਨੇ ਰਾਜ ਕੀਤਾ,
ਇਹ ਗੁਲਾਮੀ ਦਾ ਚਿੰਨ੍ਹ ਨਾ ਜਾਂਵਦਾ ਏ।
ਭੁੱਲ ਗਿਓਂ ਤੂੰ ਹਿੰਦ ਦੀ ਜਿੰਦ ਤਾਈਂ,
ਸੂਰੇ ਭਗਤ ਜਿੱਥੇ ਜਨਮ ਪਾਂਵਦਾ ਏ।
ਇਹ ਧਰਤ ਹੈ ਧਰਮ ਦੇ ਕਰਮ ਵਾਲੀ,
ਏਦ੍ਹੇ ਤੁੱਲ ਨਾ ਦੂਸਰਾ ਆਂਵਦਾ ਏ।
ਅੱਗੇ ਲੱਗ ਕੇ ਪਿੱਛੇ ਨੂੰ ਵੇਖਦਾ ਏ,
ਜਿਵੇਂ ਭੇਡ ਤੋਂ ਸੀਂਹ ਘਬਰਾਂਵਦਾ ਏ।
ਸੰਸਕ੍ਰਿਤੀ ਨਾ ਹਿੰਦ ਜਿਹੀ ਜੱਗ ਉਤੇ,
ਫੇਰ ਦੂਜਿਆਂ ਮਗਰ ਕਿਉਂ ਜਾਂਵਦਾ ਏ।
ਕ੍ਰਿਸ਼ਨ ਰਾਮ ਅਵਤਾਰ ਤੇ ਭਗਤ ਸਾਰੇ,
ਨਾਨਕ ਕਲਜੁਗ ਦਾ ਭਾਰ ਉਠਾਂਵਦਾ ਏ।
ਮਾਲਕ ਪਹਿਰੇ ਦੇ ਗੁਰੂ ਜਗਜੀਤ ਸਿੰਘ ਜੀ,
ਗੱਦੀ ਨਾਨਕ ਦੀ ਤੇ ਸ਼ੋਭਾ ਪਾਂਵਦਾ ਏ।
ਹੁਕਮ ਗੁਰਾਂ ਕੀਤਾ ਪਿਤਾ ਮਾਤਾ ਆਖੋ,
ਮੰਮੀ ਡੈਡ ਨਾ ਸਿੱਖ ਨੂੰ ਭਾਂਵਦਾ ਏ।
ਨਾਮ ਬੱਚਿਆਂ ਦੇ ਰੱਖੋ ਸਿੰਘ ਵਾਲੇ,
ਪੱਪੂ, ਟੀਟੂ ਨਾ ਬੰਟੀ ਸੁਹਾਂਵਦਾ ਏ।
ਗੋਰੇ ਗਏ ਅੰਗਰੇਜ਼ੀਅਤ ਨਹੀਂ ਜਾਂਦੀ,
ਬਚਨ ਗੁਰਾਂ ਦਾ ਏਵੇਂ ਫੁਰਮਾਂਵਦਾ ਏ।
ਨਾਮਧਾਰੀਆ ਹੁਕਮ ਜੋ ਨਹੀਂ ਮੰਨਦਾ,
ਲੱਗ ਕੋਡੀਆਂ ਹੀਰੇ ਗਵਾਂਵਦਾ ਏ।

ਜੇ ਚੰਗਾ ਕੰਮ ਹੋ ਗਿਆ ਤੇ ਸਮਝੋ ਸੱਚੇ ਪਾਤਸ਼ਾਹ ਜੀ ਦੀ ਕ੍ਰਿਪਾ ਨਾਲ ਹੋਇਆ ਏ। ਜੇ ਮਾੜਾ ਹੋਇਆ ਤਾਂ ਸਮਝੋ ਇਹ ਮੈਂ ਕੀਤਾ ਏ। (ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ)

(ਬੈਂਤ)

ਮੈਂ ਮੇਰੀ ਵਿੱਚ ਸਾਰਾ ਸੰਸਾਰ ਜਲਿਆ,
ਕੋਈ ਬਚਿਆ ਜਿਸ ਗੁਰੂ ਬਚਾਂਵਦਾ ਏ।
ਨੌਵੇਂ ਗੁਰਾਂ ਲਿਖਿਆ ਕੋਈ ਵਿੱਚ ਕੋਟਾਂ,
ਜਿਹੜਾ ਗੁਰਾਂ ਦੇ ਮਨ ਨੂੰ ਭਾਂਵਦਾ ਏ।
ਬਾਣੀ ਆਸਾ ਦੀ ਵਾਰ ਸ਼ਲੋਕ ਸਤਵਾਂ,
ਸਾਰਾ ਹਉਮੈ ਦੀ ਗੱਲ ਸੁਣਾਂਵਦਾ ਏ।
ਜੰਮਣ ਮਰਣ ਤੱਕ ਹਉਮੈ ਵਿੱਚ ਵਰਤਦਾ ਏ,
ਹਉਮੈ ਵਿੱਚ ਫਿਰ ਜਨਮ ਮਿਲ ਜਾਂਵਦਾ ਏ।
ਹਉਮੈ ਵਿੱਚ ਇਹ ਨਰਕ ਸਵਰਗ ਭੋਗੇ,
ਹਉਮੈ ਵਿੱਚ ਜੂਨਾਂ ਭੁਗਤੀ ਜਾਂਵਦਾ ਏ।
ਹਉਮੈ ਵਿੱਚ ਹੀ ਕਰੇ ਵਿਹਾਰ ਬੰਦਾ,
ਹਉਮੈ ਵਿੱਚ ਦੇਣਾ ਲੈਣਾ ਪਾਂਵਦਾ ਏ।
ਹਉਮੈ ਵਿੱਚ ਹੀ ਖੁਸ਼ੀ ਤੇ ਗ਼ਮੀ ਭੋਗੇ,
ਕਦੀ ਸਿਆਣਾ ਜਾਂ ਮੂਰਖ ਅਖਵਾਂਵਦਾ ਏ।
ਹਉਮੈ ਵਿੱਚ ਇਹ ਪਾਪ ਤੇ ਪੁੰਨ ਕਰਦਾ,
ਢੇਰ ਲੱਕੜਾਂ ਤੀਲ ਜਲਾਂਵਦਾ ਏ।
ਹਉਮੈ ਬੂਝੇ ਤੇ ਤਾਂ ਫਿਰ ਦਰ ਸੂਝੇ,
ਬਿਨਾ ਗਿਆਨ ਤੋਂ ਧੱਕੇ ਪਿਆ ਖਾਂਵਦਾ ਏ।
ਮਾਲਕ ਪਹਿਰੇ ਦੇ ਗੁਰੂ ਜਗਜੀਤ ਸਿੰਘ ਜੀ,
ਸਿੱਖ ਹਉਮੈ ਤੋਂ ਕਿਵੇਂ ਬਚ ਜਾਂਵਦਾ ਏ।

ਮੰਦਾ ਹੋ ਗਿਆ ਤੇ ਆਖੇ ਮੈਂ ਕੀਤਾ,
ਤਾਂ ਫਿਰ ਨਿਮਰਤਾ ਵਿੱਚ ਸਿੱਖ ਆਂਵਦਾ ਏ।
ਚੰਗਾ ਹੋ ਗਿਆ ਤੇ ਆਖੇ ਬਖਸ਼ ਤੇਰੀ,
ਰਹਿਮ ਗੁਰਾਂ ਦਾ ਸਿੱਖ ਫਿਰ ਪਾਂਵਦਾ ਏ।
ਗੱਲ ਗੱਲ ਵਿੱਚ ਗੁਰਾਂ ਦਾ ਨਾਂ ਲੈਣਾ,
ਗੁਰੂ ਸਿੱਖ ਅੰਗ ਸੰਗ ਹੋ ਜਾਂਵਦਾ ਏ।
ਹਉਮੈ ਰੋਗ ਅਸਾਧ ਤੋਂ ਕੌਣ ਬਚਿਆ,
ਕਰਕੇ ਬੰਦਗੀ ਵੀ ਡਿੱਗ ਜਾਂਵਦਾ ਏ।
ਨਾਮਧਾਰੀਆ ਗੁਰੂ ਜਗਜੀਤ ਸਿੰਘ ਦੇ,
ਬਚਨ ਮੰਨ ਸਿੱਖ ਮੁਕਤ ਹੋ ਜਾਂਵਦਾ ਏ।



ਸਵਾ ਪ੍ਹੈਰ ਦਾ ਇਸ਼ਨਾਨ ਕਰਨ ਨਾਲ ਸਵਾ ਮਣ ਮੋਤੀ ਦਾਨ ਦਾ ਫਲ ਹੈ। ਉਸ ਤੋਂ ਬਾਅਦ ਸੋਨਾ, ਚਾਂਦੀ, ਪਿੱਤਲ, ਲੋਹਾ, ਦੁੱਧ, ਫਿਰ ਦਿਨ ਚੜ੍ਹੇ ਨਾ ਪੁੰਨ ਤੇ ਨਾ ਪਾਪ।

(ਸ੍ਰੀ ਸਤਿਗੁਰੂ ਗੋਬਿੰਦ ਸਿੰਘ ਜੀ ਦਾ ਬਚਨ
ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੁਆਰਾ)

## (ਕਬਿੱਤ)

ਸਵਾ ਪ੍ਹੈਰ ਦਾ ਸ਼ਨਾਨ, ਬਾਣ ਸ਼ੇਰ ਦੇ ਸਮਾਨ,
ਆਧ ਬਿਆਧ ਤੇ ਉਪਾਧ, ਡੱਡੀ ਮੱਛੀ ਦੇ ਸਮਾਨ ਹੈ।
ਸਵਾ ਪ੍ਹੈਰ ਦਾ ਸ਼ਨਾਨ, ਵੈਦ ਵੈਦਾਂ ਸਿਰ ਜਾਣ,
ਜੇਹੜੇ ਹੁੰਦੇ ਬੇਇਲਾਜ, ਬਣ ਜਾਂਦੇ ਪਹਿਲਵਾਨ ਹੈ।
ਸਵਾ ਪ੍ਹੈਰ ਦਾ ਸ਼ਨਾਨ, ਗੁਰਾਂ ਦਿੱਤਾ ਵਰਦਾਨ,
ਬੰਦੇ ਗਰੀਬ ਤੋਂ ਗਰੀਬ, ਸੁਖ ਮਾਣਦੇ ਮਹਾਨ ਹੈ।
ਸਵਾ ਪ੍ਹੈਰ ਦਾ ਸ਼ਨਾਨ, ਰਾਮ ਬਾਣ ਦੇ ਸਮਾਨ,
ਤਪਸ ਦਿਲ ਦੀ ਮਿਟਾਵੇ, ਇਹ ਚੰਦਨ ਦੇ ਸਮਾਨ ਹੈ।
ਸਵਾ ਪ੍ਹੈਰ ਦਾ ਸ਼ਨਾਨ, ਜਪੇ ਹੋ ਕੇ ਨਿਰਬਾਣ,
ਦੁਖ ਦਾਲਦ ਮਿਟਾਵੇ, ਹੋ ਜਾਂਦਾ ਧਨਵਾਨ ਹੈ।
ਜੇਹੜੇ ਕਰਦੇ ਸ਼ਨਾਨ, ਨਿਗ੍ਹਾ ਗੁਰਾਂ ਦੀ 'ਚ ਆਣ,
ਰੱਖੇ ਓਹਨਾਂ ਦਾ ਧਿਆਨ, ਬਾਪ ਬੇਟੇ ਦੇ ਸਮਾਨ ਹੈ।
ਸਵਾ ਪ੍ਹੈਰ ਦਾ ਸ਼ਨਾਨ, ਲਾਂਦੇ ਚਰਨਾਂ 'ਚ ਧਿਆਨ,
ਮਨ ਇੱਛੇ ਫਲ ਪਾਣ, ਏਹਦੇ ਹੋਰ ਨਾ ਸਮਾਨ ਹੈ।
ਸਵਾ ਪ੍ਹੈਰ ਦਾ ਸ਼ਨਾਨ, ਕਰ ਸਕੇ ਨਾ ਕੋ ਆਮ,
ਨਿਗ੍ਹਾ ਗੁਰਾਂ ਦੀ ਹੈ ਜਿੱਥੇ, ਮਿਲੇ ਉਨ੍ਹਾਂ ਨੂੰ ਏ ਦਾਣ ਹੈ।
ਸੁਬ੍ਹਾ ਜਪਦੇ ਜੋ ਨਾਮ, ਦੁੱਖ ਸਾਰੇ ਭੁਲ ਜਾਣ,
ਭਾਵੇਂ ਅਮਲੀ ਵੀ ਖਾਣ, ਨਸ਼ਾ ਏਦੇ ਨਾ ਸਮਾਨ ਹੈ।
ਸਵਾ ਪ੍ਹੈਰ ਦਾ ਸ਼ਨਾਨ, ਸੁੱਚੇ ਮੋਤੀਆਂ ਦਾ ਦਾਨ,
ਜੇਹੜਾ ਲੱਭਦਾ ਨਾ ਆਮ, ਗੁਰਾਂ ਦਿੱਤਾ ਵਰਦਾਨ ਹੈ।
ਨਾਮਧਾਰੀਆਂ ਸ਼ਨਾਨ ਮੰਗੀ ਗੁਰਾਂ ਕੋਲੋ ਦਾਨ,
ਦੀਨ ਦੁਨੀ ਦੇ ਤੂੰ ਜਾਣ, ਸੁਖ ਏਦ੍ਹੇ 'ਚ ਮਹਾਨ ਹੈ।

# ਇਸ਼ਨਾਨ ਦੀ ਮਹਾਨਤਾ

## (ਕਬਿੱਤ)

ਚੌਰਾਸੀ ਲੱਖ ਜੂਨ ਵਿਚੋਂ ਮਾਨਸ ਜਨਮ ਜਿਵੇਂ,
ਪੰਛੀਆਂ ਦੇ ਵਿੱਚੋਂ ਅੱਡ ਹੰਸ ਦੀ ਪਛਾਣ ਹੈ।
ਪਰਬਤਾਂ ਚੋਂ ਪਰਬਤ ਸੁਮੇਰ ਦੀ ਮਹਾਨਤਾ ਹੈ,
ਬਨਸਪਤੀ ਵਿਚੋਂ ਜਿਵੇਂ ਚੰਦਨ ਮਹਾਨ ਹੈ।
ਵਰਤ ਨੇਮ ਪੂਜਾ ਭਾਵੇਂ ਲੋਕੀਂ ਕਈ ਕਰੀ ਜਾਂਦੇ,
ਕਰਮਾਂ ਚੋਂ ਕਰਮ ਸਵਾ ਪਹਿਰ ਦਾ ਸ਼ਨਾਨ ਹੈ।
ਧਿਆਨਾਂ ਚੋਂ ਧਿਆਨ ਗੁਰੂ ਚਰਨਾਂ ਦਾ ਧਿਆਨ ਵੱਡਾ,
ਗਿਆਨਾਂ ਚੋਂ ਗਿਆਨ ਜਿਹਨੂੰ ਬ੍ਰਹਮ ਦਾ ਗਿਆਨ ਹੈ।
ਧਿਆਨ ਦੇ ਲਗਾਣ ਲਈ, ਗਿਆਨ ਗੁਰੂ ਪਾਣ ਲਈ,
ਆਖਿਆ ਗੁਰਾਂ ਨੇ ਸਵਾ ਪ੍ਹੈਰ ਦਾ ਸ਼ਨਾਨ ਹੈ।
ਰੁੱਤਾਂ ਵਿਚੋਂ ਰੁੱਤ ਜਿਵੇਂ ਮੰਨੀ ਗਈ ਬਸੰਤ ਰੁੱਤ,
ਅੱਠਾਂ ਪ੍ਹੈਰਾਂ ਵਿਚੋਂ ਪ੍ਹੈਰ ਸੁਬ੍ਹਾ ਦਾ ਮਹਾਨ ਹੈ।
ਜੰਗਲ ਦਾ ਰਾਜਾ ਜਿਵੇਂ ਆਖਿਆ ਹੈ ਸ਼ੇਰ ਤਾਈਂ,
ਕਰਮਾਂ ਚੋਂ ਕਰਮ ਸਵਾ ਪ੍ਹੈਰ ਦਾ ਸ਼ਨਾਨ ਹੈ।
ਸੱਤਾਂ ਧਾਤਾਂ ਵਿਚੋਂ ਵੱਡਾ ਮੰਨਿਆ ਹੈ ਸੋਨੇ ਤਾਈਂ,
ਦਾਨਾਂ ਵਿਚੋਂ ਅੰਨ ਦਾਨ ਗੁਰਾਂ ਦਾ ਬਿਆਨ ਹੈ।
ਅੰਨ ਦਾਨ ਸੋਨਾਂ ਦਾਨ, ਭੂਮ ਦਾਨ, ਘੋੜੇ ਦਾਨ,
ਨਾਮਦੇਵ ਨਾਮ ਦੇ ਸਮਾਨ ਨਾ ਕੋ ਦਾਨ ਹੈ।
ਬੀ.ਏ. ਐਮ.ਏ. ਪੜ੍ਹੇ ਲਿਖੇ ਲੱਭਦੇ ਅਨੇਕਾਂ ਈ ਨੇ,
ਕਿਸੇ ਹੀ ਨੇ ਕਾਰ ਜੇ ਨਾ ਧਰਮ ਦਾ ਗਿਆਨ ਹੈ।
ਧਰਮ ਦੇ ਕਮਾਣ ਲਈ ਚਰਨ ਚਿਤ ਲਾਣ ਲਈ,
ਆਖਿਆ ਗੁਰਾਂ ਨੇ ਸਵਾ ਪ੍ਹੈਰ ਦਾ ਸ਼ਨਾਨ ਹੈ।

ਮੋਹ ਮਾਇਆ ਪਿੱਛੇ ਸਾਰੇ, ਝੂਝਦੇ ਨੇ ਚਲੇ ਜਾਂਦੇ,
ਸੂਰਮਾ ਕਹਾਵੇ ਦੇਸ਼ ਧਰਮਾਂ ਤੋਂ ਕੁਰਬਾਨ ਹੈ।
ਗਊ ਤੇ ਗਰੀਬ ਦੇਸ਼ ਪਿੱਛੇ ਦਿੱਤੇ ਸਨ ਸੀਸ ਜਿਨ੍ਹਾਂ,
ਉਹਨਾਂ ਦਾ ਵੀ ਰਾਜ ਸਵਾ ਪਹਿਰ ਦਾ ਸ਼ਨਾਨ ਹੈ।
ਰਾਜਨੀਤੀ ਪਿੱਛੇ ਕਈ ਝੱਖਾਂ ਪਏ ਮਾਰਦੇ ਨੇ,
ਪਬਲਿਕ ਨੂੰ ਭਾਵੇ ਜਿੱਥੇ ਸੱਚ ਤੇ ਅਮਾਨ ਹੈ।
ਮੜ੍ਹੀਆਂ ਮਸਾਣਾਂ ਤਾਈਂ ਪੂਜਦੇ ਨੇ ਲੋਕੀ ਕਈ,
ਹੁੰਦੇ ਨੇ ਖੁਆਰ ਬਿਨਾ ਗੁਰੂ ਦਾ ਗਿਆਨ ਹੈ।
ਪਿੱਛਾ ਰਾਤ ਜਾਗਣਾ ਨਾ ਭੁਲੇ ਸਵਾ ਪ੍ਹੈਰ ਨਾਲ,
ਏਦੂੰ ਵਿੱਚ ਸੁਖ ਦੀਨ ਦੁਨੀ ਦੇ ਮਹਾਨ ਹੈ।
ਪਿੱਛਾ ਰਾਤ ਦਾ ਸ਼ਨਾਨ ਲਾਵੇ ਚਰਨੀਂ ਧਿਆਨ,
ਦੁਖ ਦਾਲਦ ਗਰੀਬੀ ਦਾ ਨਾ ਦਿੱਸੇ ਨਾ ਨਿਸ਼ਾਨ ਹੈ।
ਨਾਮਧਾਰੀ ਪਿੱਛਾ ਰਾਤ ਜਾਗਣਾ, ਗੁਰਾਂ ਤੋਂ ਮੰਗੀ,
ਲੋਭ ਮੋਹ ਮਾਇਆ ਸਾਰਾ ਬਿਖ ਦੇ ਸਮਾਨ ਹੈ।



# ਸਾਰੇ ਕਰਮਾਂ ਚੋਂ ਵੱਡਾ ਕਰਮ

(ਕਬਿੱਤ)

ਮੰਨਕੇ ਹੁਕਮ ਗੁਰਾਂ, ਜਪਦੇ ਜੋ ਨਾਮ ਸੁਬ੍ਹਾ,
ਕਰਮਾਂ ਚੋਂ ਕਰਮ ਸਵਾ ਪਹਿਰ ਦਾ ਸ਼ਨਾਨ ਹੈ।
ਪਿੱਛਾ ਰਾਤ ਜਾਗਣ ਨੂੰ ਗੁਰਾਂ ਪੀਰਾਂ ਮਾਣ ਦਿੱਤਾ,
ਲਗਦੀ ਬਿਰਤ ਜਦੋਂ ਕਰਦਾ ਸ਼ਨਾਨ ਹੈ।
ਕੈਂਦੇ ਦਸ਼ਮੇਸ਼ ਨਾਮ ਜਪੋ ਸਵਾ ਪਹਿਰ ਨਾਲ,
ਕਰ ਇਸ਼ਨਾਨ ਸੁੱਚੇ ਮੋਤੀਆਂ ਦਾ ਦਾਨ ਹੈ।
ਮਾਲਕ ਜੋ ਸਮੇਂ ਦੇ ਗੁਰੂ ਜਗਜੀਤ ਸਿੰਘ,
ਦੇਂਦੇ ਵਰ ਸਿੱਖਾਂ ਕਰ, ਬਖਸ਼ਸ਼ ਮਹਾਨ ਹੈ।
ਪਿੱਛਾ ਰਾਤ ਕਰ ਇਸ਼ਨਾਨ ਜਪੇ ਤਿੰਨ ਘੰਟੇ,
ਤਨ ਹੈ ਅਰੋਗ ਤੇ ਕਮਾਈ ਵੀ ਮਹਾਨ ਹੈ।
ਚੌਰਾਸੀ ਲੱਖ ਜੂਨ ਵਿਚੋਂ ਮਾਨਸ ਜਨਮ ਉਚਾ,
ਪਸ਼ੂਆਂ ਸਮਾਨ ਜਿੰਨਾ ਜਪਿਆ ਨਾ ਨਾਮ ਹੈ।
ਧਰਮ ਦੇ ਨਿਸ਼ਾਨ ਜਿੰਨਾ ਜੱਗ ਵਿੱਚ ਕੈਮ ਕੀਤੇ ਕੀਤੇ,
ਜਪਦੇ ਸੀ ਨਾਮ ਰਾਤ ਕਰ ਇਸ਼ਨਾਨ ਹੈ।
ਲੇਖ ਮੱਥੇ ਦੇ ਸਵਾਰੇ, ਓਹਦੇ ਦੁਸ਼ਮਨ ਵੀ ਹਾਰੇ,
ਖਾਲੀ ਭਰ ਦੈ ਭੰਡਾਰੇ ਸਵਾ ਪਹਿਰ ਦਾ ਸ਼ਨਾਨ ਹੈ।
ਦੁਨੀਆਂ ਦੇ ਜੋਰਾਵਰ, ਝੁਕਦੇ ਨੇ ਧਰਮੀਆਂ ਨੂੰ,
ਧਰਮ ਜੋ ਕਮਾਂਦੇ ਰਾਤ ਕਰ ਇਸ਼ਨਾਨ ਹੈ।
ਹੀਰਿਆਂ ਦੀ ਖਾਣ ਗੁਰਾਂ, ਆਖਿਆ ਹੈ ਨਾਮ ਤਾਈਂ,
ਨਾਮ ਦੀ ਕਮਾਈ ਸਵਾ ਪਹਿਰ ਦਾ ਸ਼ਨਾਨ ਹੈ।
ਸਿਆਨਫ਼ ਸਿਆਣਿਆਂ ਦੀ ਪੈਰ ਥੱਲੇ ਦੱਬੀ ਓਹਨਾ,
ਜਪਦੇ ਜੋ ਨਾਮ ਰਾਤ ਕਰ ਇਸ਼ਨਾਨ ਹੈ।

ਸੀਸ ਦੇ ਕੇ ਅਣਖ ਜਗਾਈ ਹਿੰਦ ਕੂਕਿਆਂ ਨੇ,
ਓਹਨਾਂ ਦਾ ਵੀ ਰਾਜ ਸਵਾ ਪਹਿਰ ਦਾ ਸ਼ਨਾਨ ਹੈ।
ਮਾਇਆ ਦੇ ਪਸਾਰੇ ਪਿੱਛੇ, ਰਾਤਾਂ ਕਈ ਜਾਗਦੇ ਨੇ,
ਜਾਗਣਾ ਸਫਲ ਜਪੇ ਨਾਮ ਜੇ ਸ਼ਨਾਨ ਹੈ।
ਕਰ ਇਸ਼ਨਾਨ ਸੁਬ੍ਹਾ, ਪੇਲਦੇ ਨੇ ਡੰਡ ਮੱਲ,
ਕਰ ਕਰਤੱਵ ਪਾਂਦੇ ਦੰਗਲਾਂ 'ਚ ਮਾਣ ਹੈ।
ਬੌਤਾ ਖਾਣਾ, ਬੌਤਾ ਸੌਣਾ, ਆਖਿਆ ਸਿਆਣਿਆਂ ਨੇ,
ਮਾਨਸ ਜਨਮ ਓਹਦਾ ਪਸ਼ੂਆਂ ਸਮਾਨ ਹੈ।
ਨਿਰਜੀਵ ਪੂਜ ਪੂਜ ਹੁੰਦੇ ਨੇ, ਖੁਆਰ ਲੋਕੀ,
ਗੁਰੂ ਪ੍ਰਤੱਖ ਬਾਜ ਹੁੰਦਾ ਨਾ ਗਿਆਨ ਹੈ।
ਲੰਘਿਆ ਨਾ ਪਾਰ ਬਿਨਾ ਗੁਰੂ ਕੋਈ ਚੱਪੂ ਨਾਮ,
ਬੇੜੀ ਦੇ ਸਮਾਨ ਸਵਾ ਪ੍ਹੈਰ ਦਾ ਸ਼ਨਾਨ ਹੈ।
ਨਾਮਧਾਰੀ ਸੇਵਾ ਸਿੰਘਾ ਭੁੱਲੇ ਭਾਵੇਂ ਸਾਰਾ ਜੱਗ,
ਭੁਲੀਂ ਨਾ ਗੁਰਾਂ ਨੂੰ ਜਿਨਾਂ ਦਿੱਤਾ ਨਾਮ ਦਾਨ ਹੈ।



ਠੰਢੇ ਪਾਣੀ ਨਾਲ ਇਸ਼ਨਾਨ ਕਰਨਾ ਚੰਗਾ ਏ, ਜੇ ਕੋਈ ਨਹੀਂ ਨਹਾ ਸਕਦਾ ਤੇ ਤੱਤਾ ਪਾਣੀ ਕਰਕੇ ਵੀ ਨਹਾ ਲਏ।

(ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ)

ਚੰਗਾ ਤੇ ਕਿਸੇ ਬੰਦੇ ਦੇ ਆਖਿਆਂ ਵੀ ਹੋ ਸਕਦਾ ਏ ਪਰ ਜਿਹਨੂੰ ਸਤਿਗੁਰੂ ਸੱਚੇ ਪਾਤਸ਼ਾਹ ਚੰਗਾ ਆਖ ਰਹੇ ਨੇ ਉਹ ਪਤਾ ਨਹੀਂ ਕਿੰਨਾ ਕੁ ਚੰਗਾ ਹੋਵੇਗਾ ਅਸੀਂ ਨਹੀਂ ਜਾਣ ਸਕਦੇ। ਮੈਂ ਜੋ ਕੁਝ ਠੰਡੇ ਪਾਣੀ ਦਾ ਲਾਭ ਵੇਖਿਆ ਹੈ ਉਹ ਮੈਂ ਆਪਣੀ ਤੁਛ ਬੁੱਧੀ ਅਨੁਸਾਰ ਲਿਖਦਾ ਹਾਂ।

ਠੰਢੇ ਪਾਣੀ ਦਾ ਸ਼ਨਾਨ, ਮਨ ਹੋ ਜੈ ਉਪਰਾਮ,
ਲੱਗੇ ਚਰਨਾਂ 'ਚ ਧਿਆਨ ਹੈ ਨਜ਼ਾਰਾ ਜਿਆ ਆ ਰਿਆ।
ਠੰਢੇ ਪਾਣੀ ਦਾ ਸ਼ਨਾਨ, ਨਾ ਨਮੂਨੀਆ ਨਾ ਜ਼ੁਕਾਮ,
ਮਿਲੇ ਠੰਢ ਤੋਂ ਆਰਾਮ, ਭਾਵੇਂ ਠੰਢ ਦੀ ਬਹਾਰ ਆ।
ਠੰਢੇ ਪਾਣੀ ਦਾ ਸ਼ਨਾਨ, ਰੋਗ ਚਮੜੀ ਦੇ ਜਾਣ,
ਫੋੜੇ ਫਿਨਸੀ ਬਚਾਣ, ਅੱਖੀਂ ਵੇਖ ਮੈਂ ਸੁਣਾਰਿਆ।
ਸੱਟ ਫੇਟ ਖ਼ੂਨ ਜਾਵੇ, ਠੰਢਾ ਪਾਣੀ ਉਤੇ ਪਾਵੇ,
ਚਾਰ ਮਿੰਟ ਵਿੱਚ ਉਸ ਦਰਦ ਨੂੰ ਵਿਸਾਰਿਆ।
ਐਸੀ ਹੋਰ ਨਾ ਦਵਾਈ, ਹੋਵੇ ਫੌਰਨ ਸਹਾਈ,
ਡਾਕਟਰਾਂ ਕੋਲ ਏਦ੍ਹਾ ਲੰਮਾ ਉਪਚਾਰ ਆ।
ਹੁੰਦੇ ਪੀ ਕੇ ਜੋ ਬੇਹੋਸ਼, ਏ ਸਿਆਣਿਆਂ ਦੀ ਸੋਚ,
ਠੰਢਾ ਪਾਣੀ ਸਿਰ ਪਾ, ਓਹਦੇ ਨਸ਼ੇ ਨੂੰ ਉਤਾਰਿਆ।
ਠੰਢੇ ਪਾਣੀ ਜੋ ਨਹੌਂਦੇ, ਪਾਣੀ ਕੇਸਾਂ ਵਿੱਚ ਪੌਂਦੇ,
ਕੰਮ ਕਰੇਗਾ ਦਿਮਾਗ, ਹੁੰਦੇ ਸੰਕਟ ਨਿਵਾਰ ਆ।
ਚੌਰਾਸੀ ਲੱਖ ਜੀਵ ਜਿਨ, ਜੀਂਵਦੇ ਨਾ ਪਾਣੀ ਬਿਨ,
ਏਸੇ ਤਰ੍ਹਾਂ ਠੰਢੇ ਪਾਣੀ ਨੌਣਾ ਖਾਸ ਕਾਰ ਆ।
ਲੜਨ ਕੁੱਤੇ ਖ਼ੂਨਖਾਰ, ਮਰ ਜਾਂਦੇ ਹੰਕਾਰ,
ਛੱਡ ਦੇਂਦੇ ਨੇ ਤੁਰੰਤ, ਠੰਢੇ ਪਾਣੀ ਛੱਟਾ ਮਾਰਿਆ।
ਹਾਕੀ ਖੇਡਦੇ ਖਿਡਾਰੀ, ਸੱਟ ਲੱਗ ਜਾਵੇ ਭਾਰੀ,
ਕਰ ਬਰਫ਼ ਦੀ ਟਕੋਰ, ਝੱਟ ਹੋ ਜਾਂਦਾ ਤਿਆਰ ਆ।
ਮਾੜੇ ਬੰਦੇ ਦੇ ਵਿਚਾਰ, ਛੱਡ ਜਾਣ ਇਕੋ ਵਾਰ,
ਠੰਢਾ ਪਾਣੀ ਸਿਰ ਪਾ, ਸੋਢੇ ਮੈਲ ਨੂੰ ਉਤਾਰਿਆ।
ਨਾਮਧਾਰੀਆ ਵਿਚਾਰ, ਕੈਣਾ ਗੁਰਾਂ ਦਾ ਅਪਾਰ,
ਏਹਦੇ ਵਿੱਚ ਗੁਝੇ ਭੇਦ, ਮੇਰੀ ਸਮਝ ਨੂੰ ਬਾਹਰ ਆ।

# ਪਿਛਲੀ ਰਾਤ ਦਾ ਇਸ਼ਨਾਨ ਬੜਾ ਔਖਾ ਹੈ

(ਕਬਿੱਤ)

ਪਿੱਛਾ ਰਾਤ ਦਾ ਸ਼ਨਾਨ, ਏਦ੍ਹੀ ਮੇਹਨਤ ਮਹਾਨ,
ਸਾਗਰ ਚੋਂ ਟੁੱਬੀ ਮਾਰ, ਹੀਰਿਆਂ ਨੂੰ ਭਾਲਣਾ।
ਓਦੋਂ ਨੀਂਦ ਦੇ ਨੇ ਝੋਕੇ, ਜੇੜ੍ਹੇ ਛੱਡਣੇ ਨਾ ਸੌਖੇ,
ਕਰ ਸੁੱਖ ਦਾ ਤਿਆਗ, ਦੁੱਖ ਵਿਚੋਂ ਸੁੱਖ ਭਾਲਣਾ।
ਉਦੋਂ ਵਿਸ਼ਿਆਂ ਦਾ ਜੋਰ, ਸੁੱਤੀ ਦੁਨੀਆਂ ਹੈ ਘੋਰ,
ਛੱਡ ਸੁੱਖ ਤੇ ਆਰਾਮ, ਗੁਰਾਂ ਹੁਕਮ ਹੈ ਪਾਲਣਾ।
ਪੂੰਜੀ ਨਾਮ ਦੀ ਹੈ ਮਹਿੰਗੀ, ਹਰ ਕੋਲ ਨਾ ਏ ਰ੍ਹੈਂਦੀ,
ਇਹਦੀ ਕੀਮਤ ਦੇ ਵਿੱਚ ਪੈਂਦਾ ਸੁੱਖਾਂ ਨੂੰ ਹੈ ਡਾਲਣਾ।
ਪਹਿਲੇ ਅੰਧ ਵਿਸ਼ਵਾਸ, ਫੇਰ ਸੁੱਖ ਦੀ ਹੈ ਆਸ,
ਸੁੱਖ ਬੈਡ ਦਾ ਤਿਆਗ, ਹੈ ਨੀਂਦਰੇ ਨੂੰ ਝਾਲਣਾ।
ਏ ਹੈ ਔਖਾ ਕੰਮਕਾਰ, ਜਾਣਦਾ ਨਾ ਸੰਸਾਰ,
ਸ੍ਵੈਦ ਝੂਮਣੇ ਦਾ ਲੈਣ, ਪਿੱਛੇ ਮੱਖੀ ਡੰਗ ਝਾਲਣਾ।
ਜੇਹੜੇ ਕਰਦੇ ਸ਼ਨਾਨ, ਏ ਨੇ ਗੁਝੇ ਧਨਵਾਨ,
ਜਿਵੇਂ ਸਾਦੇ ਕੱਪੜੇ 'ਚ ਲਾਲਾਂ ਨੂੰ ਸੰਭਾਲਣਾ।
ਗੁਰਾਂ ਹੁਕਮ ਕਮਾਣਾ, ਜਿਵੇਂ ਟੇਢੇ ਰਾਹੇ ਜਾਣਾ,
ਛੱਡ ਮਨ ਦੀਆਂ ਗੱਲਾਂ, ਘਾਲ ਗੁਰਾਂ ਦੀ ਨੂੰ ਘਾਲਣਾ।
ਕੀਤੀ ਜਿਨ੍ਹਾਂ ਨੇ ਕਮਾਈ, ਉਨ੍ਹਾਂ ਗੱਲ ਗੁਰਾਂ ਭਾਈ,
ਏ ਹੈ ਗੁੰਗੇ ਮਿਠਿਆਈ, ਪੈਂਦਾ ਤਨ ਮਨ ਢਾਲਣਾ।
ਨਾਮਧਾਰੀਆ ਵਿਚਾਰ, ਪਿੱਛਾ ਰਾਤ ਨੂੰ ਸੰਭਾਰ,
ਹੋ ਜਾ ਗੁਰਾਂ ਅਨੁਸਾਰ, ਤੇਰੀ ਥਾਂ ਪਵੇ ਘਾਲਣਾ।

## ਪਿਛਲੀ ਰਾਤ ਦੀ ਮਹਾਨਤਾ

ਸਿੱਖੀ ਸਰਮਾਏ ਵਿੱਚ, ਨਾਮ, ਧਨ, ਜੇਵਰਾਤ,
ਕਰ ਇਸ਼ਨਾਨ ਪਿੱਛਾ ਰਾਤ ਜੋ ਕਮਾਂਵਦੇ।
ਅੱਠਾਂ ਪ੍ਹੈਰਾਂ ਵਿਚੋਂ ਪਿੱਛਾ ਰਾਤ ਦੀ ਮਹਾਨਤਾ ਹੈ,
ਜਪਦੇ ਜੋ ਨਾਮ ਕਈ ਗੁਣਾ ਫਲ ਪਾਂਵਦੇ।
ਪਿੱਛਾ ਰਾਤ ਦੁਨੀਆਂ ਦੇ ਕਾਰੋਬਾਰ ਬੰਦ ਤੇ,
ਬਰਾਜ ਜਾਂਦੇ ਲੋਕੀ ਥੱਕੇ ਟੁੱਟੇ ਘਰ ਆਂਵਦੇ।
ਓਸ ਟੈਮ ਜਾਗਦੇ ਨੇ ਚੋਰ ਜਿਵੇਂ ਚੋਰੀ ਹਿਤ,
ਰੱਬ ਦੇ ਪਿਆਰੇ ਰੱਬ ਘਰ ਸੰਨ੍ਹ ਲਾਂਵਦੇ।
ਏਸੇ ਲਈ ਨੌਂਵੇਂ ਗੁਰਾਂ ਆਖਿਆ ਹੈ ਕੋਟਨ ਮੈਂ,
ਲੱਭਦਾ ਏ ਕੋਈ ਜੇਹੜੇ ਨਾਮ ਨੇ ਧਿਆਂਵਦੇ।
ਪਿੱਛਾ ਰਾਤ ਵੱਤਰ 'ਚ ਬੀਜਦੇ ਨੇ ਨਾਮ ਜੇਹੜੇ,
ਮੁਕਦਾ ਨਾ ਧਨ ਉਨ੍ਹਾਂ, ਜੁਗੋ ਜੁਗ ਖਾਂਵਦੇ।
ਗੁਰੂ ਜਗਜੀਤ ਸਿੰਘ ਏਸੇ ਲਈ ਆਖਦੇ ਨੇ,
ਧੰਨ ਨਾਮਧਾਰੀ ਪਿੱਛਾ ਰਾਤ ਜੋ ਨਹਾਂਵਦੇ।

## ਪਿੱਛਾ ਰਾਤ ਜਾਗਣਾ ਔਖਾ

ਪਿੱਛਾ ਰਾਤ ਜਾਗਣਾ ਕੋਈ ਸੌਖਾ ਨਹੀਂ ਮਨੁੱਖ ਤਾਈਂ,
ਬਿਸਤਰੇ ਦਾ ਠਾਠ-ਬਾਠ, ਰੱਬ ਦੀ ਏ ਮਾਇਆ ਏ।
ਰਾਤ ਕੰਮ ਧੰਦਿਆਂ ਤੋਂ ਬੰਦਾ ਉਪਰਾਮ ਹੁੰਦਾ,
ਟੀ.ਵੀ ਦਾ ਕੁਸੰਗ ਫੇਰ ਨੀਂਦ ਘੋਰ ਪਾਇਆ ਏ।
ਵਿਸ਼ਿਆਂ ਵਿਕਾਰਾਂ ਦਾ ਹੈ ਪ੍ਹੈਰਾ ਰਾਤ ਬੰਦੇ ਉਤੇ,
ਬਚ ਜਾਏ ਜੇ ਜਾਣੋ ਓਹਨੂੰ ਗੁਰਾਂ ਨੇ ਬਚਾਇਆ ਏ।
ਭੋਗ ਕੇ ਵਿਕਾਰ ਬੰਦਾ, ਡਿੱਗਦਾ ਹਿੰਮਤ ਹਾਰ,
ਤਨ ਦਾ ਜੋ ਹੀਰਾ, ਉਸ ਮਿੱਟੀ 'ਚ ਮਿਲਾਇਆ ਏ।
ਐਸੇ ਐਸੇ ਧੋਖਿਆ 'ਚ ਬੀਤ ਜਾਏ ਜਨਮ ਤੇਰਾ,
ਗੁਰੂ ਦੇ ਵੀ ਲੜ ਲੱਗ ਦੱਸ ਕੀ ਕਮਾਇਆ ਏ।
ਨਾਮਧਾਰੀ ਪਿੱਛਾ ਰਾਤ ਜਾਗਣਾ ਹੁਕਮ ਗੁਰਾਂ,
ਲੋਭ ਮੋਹ ਨਿੰਦਿਆ ਵਿਕਾਰ ਝੂਠੀ ਮਾਇਆ ਏ।

ਨੌਜਵਾਨ ਤੇ ਜਿਆਦਾਤਰ ਇਹ ਕਹਿ ਦਿੰਦੇ ਨੇ ਕਿ ਅਜੇ ਬੜਾ ਟਾਈਮ ਹੈ। ਬੁਢੇ ਵਾਰੇ ਭਜਨ ਕਰ ਲਵਾਂਗੇ। ਪਰ ਇਹ ਨਹੀਂ ਜਾਣਦੇ ਕਿ ਬੁਢੇਪੇ ਦਾ ਟਾਈਮ ਵੀ ਆਉਣਾ ਹੈ ਕਿ ਨਹੀਂ। ਜੇ ਆ ਗਿਆ ਤਾਂ ਪਤਾ ਨਹੀਂ ਓਦੋਂ ਕੀ ਬਣੇਗਾ। ਪਰ ਜਵਾਨੀ ਤੇ ਐਵੇਂ ਗਈ। ਜਵਾਨੀ ਵਿੱਚ ਜੋ ਕੰਮ ਹੋ ਸਕਦਾ ਹੈ ਉਹ ਹੋਰ ਕਿਸੇ ਵੀ ਉਮਰ ਵਿੱਚ ਨਹੀਂ ਹੋ ਸਕਦਾ।

(ਕਬਿੱਤ)

ਕਹਿੰਦੇ ਨੌਜਵਾਨ ਪਿੱਛਾ ਰਾਤ ਕੰਮ ਬੁਢਿਆਂ ਦਾ,
ਐਸ਼ ਵਿੱਚ ਅਸਾਂ ਤੇ ਜਵਾਨੀ ਨੂੰ ਗੁਜਾਰਨਾ।
ਖਾਣਾ ਪੀਣਾ ਹੱਸਣਾ ਤੇ ਰੱਜ ਸੌਣਾ ਰਾਤ ਸਾਰੀ,
ਅਲੜ ਜਵਾਨੀ ਵਿੱਚ ਮਸਤੀ ਨੂੰ ਮਾਰਨਾ।
ਬੜੀ ਹੈ ਉਮਰ ਅਜੇ, ਬੁੱਢੇ ਵਾਰੇ ਵੇਖ ਲਾਂਗੇ,
ਸੁੱਖਾਂ ਵਾਲੀ ਉਮਰ ਨਾ ਦੁੱਖਾਂ 'ਚ ਗੁਜਾਰਨਾ।
ਜਾਣਦੇ ਨਾ ਭੋਲੇ ਹੈ ਬੁਢਾਪਾ ਸਾਡੇ ਸਿਰ ਖਲਾ,
ਰਹਿਣੀ ਨਾ ਜਵਾਨੀ ਜਿਵੇਂ ਰਈ ਵੀ ਬਹਾਰ ਨਾ।
ਵਤਰ ਜਵਾਨੀ ਵਿੱਚ ਬੀਜਿਆ ਨਾ ਨਾਮ ਜਿਨ੍ਹਾਂ,
ਖਾਏਗਾ ਕੀ ਅੱਗੇ ਗੁਰੂ ਨਾਨਕ ਉਚਾਰਨਾ।
ਬੀਤਿਆ ਜਨਮ ਤੇਰਾ ਬਾਰਾਂ ਸਾਲ ਲਾਡਾਂ ਵਿੱਚ,
ਮੋਹ ਦੇ ਗ੍ਰਸੇ ਮਾਪਿਆ ਵੀ ਕੀਤੀ ਸਾਰਨਾ।
ਵੀਹ ਸਾਲ ਤੱਕ ਪੜ੍ਹ ਲਿਖ ਕੇ ਜਵਾਨ ਹੋਇਆ,
ਕਰ ਲੈ ਕੋਰਸ ਪਰ ਸਿੱਖਾਂ ਵਾਲੀ ਸਾਰ ਨਾ।
ਝੂਠੀ ਮਾਇਆ ਪਿੱਛੇ ਸਾਰੀ ਉਮਰ ਗੁਜਾਰ ਦਿੱਤੀ,
ਵਿੱਚ ਦਰਗਾਹ ਗੁਰੂ ਬਿਨਾ ਲੈਣੀ ਸਾਰ ਕੋਈ ਨਾ।
ਗੁਰੂ ਜਗਜੀਤ ਸਿੰਘ ਵਾਰ ਵਾਰ ਕਹਿਣ ਸਾਨੂੰ,
ਨਾਮ ਤੋਂ ਬਗੈਰ ਅੱਗੇ, ਪੈਣੀ ਤੇਰੀ ਪਾਰ ਨਾ।
ਨਾਮਧਾਰੀ ਨੌਜਵਾਨੋ ਮੰਨ ਲੋ ਹੁਕਮ ਗੁਰਾਂ,
ਵਿੱਚ ਦਰਗਾਹ ਪੈ ਜੇ ਹੋਵਣਾ ਖੁਆਰ ਨਾ।

(2)

ਉਮਰ ਜਵਾਨ ਵਿੱਚ ਕੀਤੀ ਨਾ ਕਮਾਈ ਜਿਨ੍ਹਾਂ,
ਐਸ਼ ਕਰ ਵੇਲੇ ਪਿਓ ਦਾਦੇ ਦਾ ਉਜਾੜਦੇ।
ਏਸੇ ਤਰ੍ਹਾਂ ਜਪਿਆ ਨਾ, ਨਾਮ ਜੇ ਜਵਾਨੀ ਵਿੱਚ,
ਆ ਗਿਆ ਬੁਢਾਪਾ ਜਿਵੇਂ ਰੁੱਖ ਪੱਤੇ ਝਾੜਦੇ।
ਮਾਨਸ ਜਨਮ ਦੀ ਨਾ, ਸਾਰ ਤੈਨੂੰ ਆਈ ਬੀਬਾ,
ਗੁਰੂ ਜਗਜੀਤ ਸਿੰਘ ਸਦਾ ਹੀ ਚਿਤਾਰਦੇ।
ਜਪਨਾ ਸੀ ਨਾਮ ਤੂੰ, ਧਰਮ ਦੀ ਕ੍ਰਿਤ ਕਰ,
ਭੁੱਲ ਗਿਓ ਨਾਮ ਵਿੱਚ ਫਸਿਆ ਵਿਹਾਰ ਦੇ।
ਬੀਤਿਆ ਜਨਮ ਤੇਰਾ, ਕੂੜਾ ਕੱਠਾ ਕਰ ਕਰ,
ਅੱਗੇ ਮੁੱਲ ਪੈਣਾ ਪਿੱਛਾ ਰਾਤ ਜੋ ਸੰਭਾਰ ਦੇ।
ਪਿੱਛਾ ਰਾਤ ਕਰ ਇਸ਼ਨਾਨ ਜੇ ਨਾ ਲਿਵ ਲਾਈ,
ਪੈ ਜਾਊ ਪਛਤਾਵਾ ਜਾਂ ਦੋਹੱਥੜਾਂ ਨੇ ਮਾਰਦੇ।
ਨਾਮਧਾਰੀ ਨੌਜਵਾਨੋ ਕਰ ਲੋ ਕਮਾਈ ਜਿਸ,
ਅੱਗੇ ਕੰਮ ਔਣਾ ਬਾਕੀ, ਕੰਮ ਨੇ ਬੇਕਾਰ ਦੇ।

ਬੰਦਾ ਮਾਇਆ ਦਾ ਐਸਾ ਗ੍ਰਸਿਆ ਹੋਇਆ ਹੈ ਜੇ ਇਸ ਨੂੰ ਰਾਤ ਸੁੱਤਿਆਂ ਕੋਈ ਕੰਮ ਦਾ ਆਰਡਰ ਆ ਜਾਵੇ। ਕਿਤੋਂ ਪੈਸੇ ਮਿਲਣ ਦੀ ਆਸ ਹੋਵੇ ਤੇ ਇਹ ਛਾਲ ਮਾਰ ਕੇ ਉਠ ਜਾਵੇਗਾ ਓਦੋਂ ਨਾ ਇਹ ਥਕੇਵਾਂ ਵੇਖੇਗਾ ਨਾ ਠੰਢ ਤੇ ਇਸ ਲਾਲਚ ਵਿੱਚ ਨੀਂਦ ਤੇ ਪਤਾ ਨਹੀਂ ਕਿਧਰ ਉਡ ਪੁਡ ਜਾਂਦੀ ਹੈ। ਪਰ ਜੇ ਇਸ਼ਨਾਨ ਦੀ ਗੱਲ ਹੋਵੇ ਤੇ ਵੇਸਲਾ ਹੋ ਜਾਂਦਾ ਹੈ ਕਰ ਲਵਾਂਗੇ ਅਜੇ ਹੋਰ ਸੌਂ ਲਈਏ।

ਮਾਇਆ ਦੇ ਪਿਆਰ ਵਿੱਚ ਬੀਤ ਜੈ ਜਨਮ ਤੇਰਾ,
ਏਸੇ ਦੀ ਲਗਨ ਵਿੱਚ ਦੁੱਖ ਸੁੱਖ ਸਾਰਾ ਏ।
ਸਾਰਾ ਦਿਨ ਦੌੜ ਤੇਰੀ, ਝੂਠ ਬੋਲ ਕਰੇ ਕੱਠੀ,
ਧਰਮ ਦੀ ਕ੍ਰਿਤ ਦਾ ਤੂੰ, ਲਿਆ ਨਾ ਨਜ਼ਾਰਾ ਏ।
ਧਰਮ ਦੀ ਕ੍ਰਿਤ ਵਿੱਚ ਸ਼ਾਂਤੀ ਅਤੇ ਸ਼ਾਨ ਤੇਰੀ,
ਕਰ ਇਸ਼ਨਾਨ ਪਿੱਛਾ ਰਾਤ ਫਲ ਭਾਰਾ ਏ।
ਜਪਿਆ ਨਾ ਨਾਮ ਜਿਨ੍ਹਾਂ, ਮਾਇਆ ਦੇ ਪਸਾਰੇ ਵਿਚ,
ਝੂਠੀ ਮਾਇਆ ਏਥੇ ਅੱਗੇ ਨਾਮ ਦਾ ਸਹਾਰਾ ਏ।
ਮਾਇਆ ਦੇ ਪਿਆਰ ਵਿੱਚ ਅੱਧੀ ਰਾਤੀਂ ਉਠ ਜਾਂਦਾ,
ਟੈਮ ਇਸ਼ਨਾਨ ਦਾ ਜੋ ਦਿਲੋਂ ਹੀ ਵਿਸਾਰਾ ਦੇ।
ਨਾਮਧਾਰੀ ਕਰ ਇਸ਼ਨਾਨ ਪਿੱਛਾ ਰਾਤ ਜਪ,
ਸੁਖ ਦੀਨ ਦੁਨੀ ਇਹ ਗੁਰਾਂ ਨੇ ਉਚਾਰਾ ਏ।

# ਇਸ਼ਨਾਨ ਨਾ ਕਰਨ ਦੇ ਬਹਾਨੇ

(ਕਬਿੱਤ)

ਮਨ ਦੇ ਬਹਾਨੇ ਸੁਬ੍ਹਾ, ਨ੍ਹੌਣ ਤੋਂ ਚੁਰਾਏ ਸਦਾ,
ਚਲੀ ਗਈ ਜੇ ਬਿਜਲੀ ਤੇ ਮੇਰਾ ਕੀ ਕਸੂਰ ਏ।
ਓਸੇ ਹੀ ਹਨੇਰੇ ਵਿੱਚ ਕਰਦਾ ਗਲਤ ਕੰਮ,
ਉਡ ਜਾਂਦੀ ਨੀਂਦ ਅਤੇ ਆਲਸ ਤੋਂ ਦੂਰ ਏ।
ਆਇਆ ਨਾ ਜੇ ਪਾਣੀ ਅੱਜ, ਲੋੜ ਕੀ ਏ ਉਠਣ ਦੀ,
ਇਹੋ ਜਹੇ ਬਹਾਨੇ ਸਾਡੇ ਕੋਲ ਭਰਪੂਰ ਏ।
ਮਾੜੀ ਮੋਟੀ ਸਿਰ ਪੀੜ ਆਇਆ ਨਾ ਜੰਗਲ ਅਜੇ,
ਇਹੋ ਜਿਹ ਹਾਲਾਤ 'ਚ ਨ੍ਹੌਣਾ ਕੀ ਜਰੂਰ ਏ।
ਹੁਕਮ ਅਲਾਹੀ ਜਿਹੜਾ ਗੁਰੂ ਜਗਜੀਤ ਜੀ ਦਾ,
ਜਾਣਿਆ ਨਾ ਲਗੇ ਤੇਰੀ ਸਮਝ ਤੋਂ ਦੂਰ ਏ।
ਧਨ ਦੇ ਕਮਾਣ ਲਈ, ਰਾਤ ਸਾਰੀ ਜਾਗਣਾ ਪੈ,
ਆਲਸ ਨਾ ਨੀਂਦ ਰਹਿੰਦੀ, ਖੁਸ਼ੀ ਭਰਪੂਰ ਏ।
ਸੁਬ੍ਹਾ ਇਸ਼ਨਾਨ ਕਰ ਨਾਮ ਜਪ ਸੁਖ ਸਾਰੇ,
ਤਨ ਹੈ ਅਰੋਗ ਤੇ ਕਮਾਈ ਵੀ ਜਰੂਰ ਏ।
ਨਾਮਧਾਰੀ ਨੌਜਵਾਨੋ, ਮੰਨ ਲੌ ਹੁਕਮ ਗੁਰਾਂ,
ਸੁਖ ਦੀਨ ਦੁਨੀ ਖੁਸ਼ੀ ਗੁਰਾਂ ਦੀ ਭਰਪੂਰ ਏ।

ਪ੍ਰਤੀਤ ਵਾਲੇ ਸਿੱਖ
ਵਾਰ 12 ਪਉੜੀ ਵਾਰ 2 ਭਾਈ ਗੁਰਦਾਸ ਜੀ
ਕੁਰਬਾਣੀ ਤਿਨਾ ਗੁਰ ਸਿਖਾ, ਪਿਛਲੀ ਰਾਤੀ ਉਠਿ ਬਹੰਦੇ।
ਕੁਰਬਾਣੀ ਤਿਨਾ ਗੁਰ ਸਿਖਾ, ਅੰਮ੍ਰਿਤ ਵੇਲੈ ਸਰਿ ਨਾਵੰਦੇ।

(ਬੈਂਤ)

ਧੰਨ ਧੰਨ ਓ ਸਿੱਖ ਪ੍ਰਤੀਤ ਵਾਲੇ,
ਪਿੱਛਾ ਰਾਤ ਇਸ਼ਨਾਨ ਨਾ ਛੱਡਦੇ ਨੇ।
ਸੌਂਦੇ ਸਮੇਂ ਓ ਸੋਹਿਲੇ ਦਾ ਪਾਠ ਕਰਕੇ,
ਸੁਰਤੀ ਗੁਰੂ ਚਰਨਾਂ ਵਿੱਚ ਗੱਡਦੇ ਨੇ।
ਲੰਘ ਜਾਏ ਨਾ ਟੈਮ ਇਸ਼ਨਾਨ ਵਾਲਾ,
ਘੜੀ ਰ੍ਹੈਣ ਵ੍ਹੇਂਦੇ ਆਸ਼ਕ ਰੱਬ ਦੇ ਨੇ।
ਚਿੰਤਾ ਸਾਰੀਆਂ ਹੋਰ ਵਿਸਾਰ ਦੇਂਦੇ,
ਇਕੋ ਗੁਰਾਂ ਦੇ ਹੁਕਮ ਵਿੱਚ ਰਜਦੇ ਨੇ।
ਹੁਕਮ ਇਕ ਦਾ ਮੰਨ ਕੇ ਇਕ ਹੁੰਦੇ,
ਸੁਰਤੀ ਨਾਲ ਓ ਇਕ ਨੂੰ ਲੱਭਦੇ ਨੇ।
ਅੰਮ੍ਰਿਤਸਰ ਸਰੋਵਰ ਇਸ਼ਨਾਨ ਕਰਦੇ,
ਭਾਈ ਗੁਰਦਾਸ ਜੀ ਨਾ ਸਿਫਤੀਂ ਰਜਦੇ ਨੇ।
ਗੱਲ ਮਨ ਦੀ ਛੱਡ ਜੋ ਹੁਕਮ ਮੰਨਦੇ,
ਐਸੇ ਸਿੱਖਾਂ ਨੂੰ ਸਤਿਗੁਰ ਵੀ ਲੱਭਦੇ ਨੇ।
ਏਸ ਪੰਥ ਵਿੱਚ ਸੰਤ ਬੇਅੰਤ ਐਸੇ,
ਗੁਝੇ ਰ੍ਹੈਣ ਗੁਣ ਆਪਣੇ ਕੱਜਦੇ ਨੇ।
ਨਾਮਧਾਰੀਆ ਮਨ ਦੀਆਂ ਛੱਡ ਗੱਲਾਂ,
ਹੁਕਮ ਗੁਰਾਂ ਦਾ ਮੰਨ ਸਿੱਖ ਸਜਦੇ ਨੇ।

# ਨਾਮ ਦੀ ਕਮਾਈ ਜਿਨ੍ਹਾਂ

(ਕਬਿੱਤ)

ਸੁੱਤੀ ਸਾਰੀ ਦੁਨੀਆਂ ਹੈ, ਮਾਇਆ ਦੇ ਅਮਲ ਵਿੱਚ,
ਛਾਣਦੀ ਲੁਕਾਈ ਕੂੜਾ, ਹੀਰਿਆਂ ਦੀ ਸਾਰ ਨਾ।
ਕੌਡੀਆਂ ਦਾ ਵਣਜ ਹੈ, ਦੁਨੀਆਂ ਬਾਜਾਰ ਵਿੱਚ,
ਲੋਭ ਕਰੇ ਮਾਇਆ ਦਾ ਤੇ ਮਨ ਨੂੰ ਖਲਾਰ ਨਾ।
ਬੀਤ ਜੈ ਜਨਮ ਸਾਰਾ, ਝੂਠ ਬੋਲ ਕਰੇ ਕੱਠੀ,
ਖਾਲੀ ਨਾ ਹੱਥ ਜਾਣਾ ਏਦਾ, ਅੱਗੇ ਕੋ ਵਪਾਰ ਨਾ।
ਕਰ ਇਸ਼ਨਾਨ ਪਿੱਛਾ, ਰਾਤ ਏਦ੍ਹਾ ਮੁੱਲ ਪੈਣਾ,
ਝੂਠੀ ਮਾਇਆ ਪਿੱਛੇ ਸਿੱਖਾਂ ਹੋਵੀਂ ਤੂੰ ਖੁਆਰ ਨਾ।
ਜਪਿਆ ਹੈ ਨਾਮ ਜਿੰਨਾ ਨਾਮ ਦਾ ਹੈ ਮੁੱਲ ਅੱਗੇ,
ਭਾਰਤ ਦੇ ਪੈਸੇ ਦਾ ਵਦੇਸ਼ 'ਚ ਵਪਾਰ ਨਾ।
ਨਾਮ ਧੰਨ ਪੱਲੇ ਜਿਨ੍ਹਾਂ ਡਲਕਦਾ ਏ ਚੇਹਰੇ ਉਤੇ,
ਰਹਿੰਦਾ ਸਦਾ ਨਾਲ ਜਿਹਨੂੰ ਲੱਗੇ ਚੋਰ ਯਾਰ ਨਾ।
ਨਾਮ ਧੰਨ ਵਾਲਿਆਂ ਦੇ, ਮਾਇਆ ਪੈਰ ਚੁੰਮਦਾ ਏ,
ਜਿਦ੍ਹੇ ਪਿੱਛੇ ਦੁਨੀਆਂ ਦਾ ਭਟਕਣਾ ਬੇਕਾਰ ਨਾ।
ਗੁਰੂ ਜਗਜੀਤ ਸਿੰਘ, ਵਾਰ ਵਾਰ ਕਹਿਣ ਸਾਨੂੰ,
ਨਾਮ ਦੀ ਕਮਾਈ ਜਿਨਾਂ ਸੁਖਾਂ ਦੀ ਕੋ ਸਾਰ ਨਾ।
ਨਾਮਧਾਰੀ ਨੌਜਵਾਨੋ, ਮੰਨ ਲੋ ਹੁਕਮ ਗੁਰਾਂ,
ਕਰ ਇਸ਼ਨਾਨ ਹੈ ਜਵਾਨੀ ਨੂੰ ਸ਼ੰਗਾਰ ਨਾ।

# ਗੁਰੂ ਬਿਨਾ ਗਿਆਨ ਨਹੀਂ

(ਕਬਿੱਤ)

ਗੁਰੂ ਬਿਨਾ ਹੁੰਦਾ ਨਾ ਗਿਆਨ ਕਦੇ ਮਾਨਸ ਨੂੰ,
ਸੱਪ ਜਾਣ ਰੱਸੀ ਨੂੰ ਹਨ੍ਹੇਰੇ ਘਬਰਾਇਆ ਏ।
ਹਰਣ ਦੀ ਨਾਭੀ 'ਚ ਭੰਡਾਰ ਕਸਤੂਰੀ ਦਾ ਏ,
ਭੱਜਾ ਫਿਰੇ ਵਾਸਨਾ ਨਾ ਆਪਾ ਉਸ ਪਾਇਆ ਏ।
ਆਖਦੇ ਭਗਤ, ਪੀਪਾ ਅੰਦਰ ਪਰਮ ਤੱਤ,
ਗੁਰੂ ਦੇ ਗਿਆਨ ਬਿਨਾ ਜਨਮ ਗਵਾਇਆ ਏ।
ਨਾਮਧਾਰੀ ਪਿੱਛਾ ਰਾਤ ਇਸ਼ਨਾਨ ਲਿਵ ਲੀਨ,
ਧਰਮ ਅਰਥ ਕਾਮ ਮੋਖ ਉਸ ਪਾਇਆ ਏ।

---

# ਪਿੱਛਾ ਰਾਤ ਦਾ ਇਸ਼ਨਾਨ

(ਕਬਿੱਤ)

ਪਿੱਛਾ ਰਾਤ ਦਾ ਸ਼ਨਾਨ, ਲਾਂਦੇ ਚਰਨਾਂ 'ਚ ਧਿਆਨ,
ਕਾਮਧੇਨ ਗਊ ਜਾਣ, ਮਨ ਇੱਛੇ ਫਲ ਪਾਂਦੇ ਨੇ।
ਭਾਵੇਂ ਹੋਵੇ ਪੱਕਾ ਰੋਗੀ, ਜਾਂ ਉਪਾਧੀਆਂ ਦਾ ਸੋਗੀ,
ਵੈਦ ਗੁਰੂ ਜਗਜੀਤ, ਨਾਮ ਦਾਰੂ ਦੇ ਬਚਾਂਦੇ ਨੇ।
ਬੰਦਾ ਹੋਵੇ ਕੋ ਗਰੀਬ, ਆਵੇ ਗੁਰਾਂ ਦੇ ਕਰੀਬ,
ਨਾਮ ਦਾਨ ਇਸ਼ਨਾਨ ਦੇ ਕੇ ਸੇਠ ਕਰੀ ਜਾਂਦੇ ਨੇ।
ਐਸੀ ਬਾਤ ਨਾ ਕੋ ਏਕ, ਤਰੇ ਕੰਗਲੇ ਅਨੇਕ,
ਗੁਰੂ ਰਾਮ ਸਿੰਘ ਜੀ ਦੇ ਸਿੱਖ ਜੋ ਅਖਾਂਦੇ ਨੇ।
ਪਿੱਛਾ ਰਾਤ ਜੋ ਨਹਾਨ, ਗੁਰੂ ਉਨਾ ਮ੍ਹੇਰਵਾਨ,
ਆਧ ਬਿਆਧ ਤੇ ਉਪਾਧੀਆ ਤੋ ਆਪੇ ਹੀ ਬਚਾਂਦੇ ਨੇ।
ਪਿੱਛਾ ਰਾਤ ਦਾ ਸ਼ਨਾਨ, ਏਹ ਸੀ ਕੂਕਿਆਂ ਦੀ ਜਾਣ,
ਮੇਰੇ ਜਿਹੇ ਨਾਮਧਾਰੀ ਭੁੱਲੇ ਪਛਤਾਂਦੇ ਨੇ।

---

ਗੁਰ ਸਿੱਖ ਭਲਕੇ ਉਠ ਕਰ ਅੰਮ੍ਰਿਤ ਵੇਲੇ ਸਰੁਨਾਵੰਦਾ॥
(ਵਾਰ 40 ਪਉੜੀ 5)

(ਕਬਿੱਤ)

ਧਨ ਵਾਲੇ ਧਨ ਕੱਠਾ ਕਰਦੇ ਨੇ ਦਿਨੇ ਰਾਤੀ,
ਧਨ ਦੇ ਕਮਾਣ ਲਈ ਮੇਹਨਤ ਕਮਾਂਦੇ ਨੇ।
ਔੜ ਦੀ ਬਾਰਸ਼ ਵਿੱਚ, ਮੌਲਦੇ ਨੇ ਡੱਡੂ ਸੱਪ,
ਗਰਮੀ 'ਚ ਠੰਢੇ ਪਾਣੀ ਤਾਰੀਆਂ ਓ ਲਾਂਦੇ ਨੇ।
ਚੰਦ ਨੂੰ ਚਕੋਰ ਜਿਵੇਂ, ਮੋਰ ਕਾਲੇ ਬੱਦਲਾਂ ਨੂੰ,
ਵੇਖ ਵੇਖ ਨੱਚਦੇ ਤੇ ਪੈਲਾਂ ਪਏ ਪਾਂਦੇ ਨੇ।
ਐਸੇ ਨਾਮਧਾਰੀ ਸਿੱਖ, ਗੁਰੂ ਜਗਜੀਤ ਸਿੰਘ ਜੀ ਦੇ,
ਪਿੱਛਾ ਰਾਤ ਕਰ ਇਸ਼ਨਾਨ ਲਿਵ ਲਾਂਦੇ ਨੇ।

ਉਠਿ ਇਸ਼ਨਾਨੁ ਕਰਹੁ ਪਰਭਾਤੇ, ਸੋਇ ਹਰਿ ਆਰਾਧੇ।
ਬਿਖੜੇ ਦਾਉ ਲੰਘਾਵੈ ਮੇਰਾ ਸਤਿਗੁਰੂ, ਸੁਖ ਸਹਜ ਸੇਤੀ ਘਰਿ ਜਾਤੇ।

(ਕਬਿੱਤ)

ਜ਼ਿੰਦਗੀ 'ਚ ਕਰਮਾਂ ਦੇ, ਧੱਕੇ ਜੀਵ ਖਾਂਵਦਾ ਏ,
ਉਸਦਾ ਇਲਾਜ ਗੁਰਾਂ, ਪਿੱਛਾ ਰਾਜ ਜਾਗਣਾ।
ਸੌਂਦੇ ਸਮੇਂ ਕਰ ਅਰਦਾਸ ਤੇ ਧਿਆਨ ਧਰੇ,
ਸੁਰਤੀ ਦੇ ਨਾਲ ਰਾਤ ਗੁਰਾਂ ਨੂੰ ਅਰਾਧਣਾ।
ਪਿੱਛਾ ਰਾਤ ਕਰ ਇਸ਼ਨਾਨ ਹੱਥ ਮਾਲਾ ਫੜ,
ਸੁਰਤ ਟਿਕਾਵੇ ਗੁਰੂ ਪਗ ਮਨ ਲਗਾਣਾ।
ਲਿਖਿਆ ਗ੍ਰੰਥ ਵਿੱਚ ਪੰਜਵੇਂ ਗੁਰਾਂ ਜੋ ਸਫ਼ਾ,
ਯਾਰਾ ਸੌ ਪੰਜਾਸੀ ਮੰਨ ਜੀਵਨ ਸੁਭਾਗਣਾ।
ਏਸੇ ਲਈ ਨਾਮਧਾਰੀ ਗੁਰੂ ਜਗਜੀਤ ਕੈਂਦੇ,
ਸਿੱਖ ਲਈ ਜਰੂਰੀ ਪਿੱਛਾ ਰਾਤ ਦਾ ਹੈ ਜਾਗਣਾ।

ਜਿੰਨੇ ਧਾਰਮਕ ਬੰਦੇ ਹੋਏ ਨੇ ਪੀਰ ਤੇ ਫਕੀਰ ਸਾਰਿਆਂ ਪਿਛਲੀ ਰਾਤ ਜਾਗ ਕੇ ਹੀ ਪ੍ਰਾਪਤੀ ਕੀਤੀ ਹੈ।

(ਕਬਿੱਤ)

ਪਿੱਛਾ ਰਾਤ ਜਾਗਦੇ ਨੇ ਪੀਰ ਤੇ ਫਕੀਰ ਸਾਰੇ,
ਜੋਗੀ ਜਤੀ ਬ੍ਰਹਮਚਾਰੀ ਰੱਬ ਜਿਨ੍ਹਾਂ ਧਾਇਆ ਏ।
ਪੈਲ੍ਹੀ ਰਾਤੇ ਰਾਖਸ਼ ਸ਼ਰਾਬੀ ਨੇ ਸ਼ਰਾਬ ਪੀਂਦੇ,
ਚੋਰ ਯਾਰ ਰੰਡੀ ਬਾਜ ਵਿਸ਼ਿਆਂ ਨੂੰ ਧਾਇਆ ਏ।
ਥੱਕ ਜਾਂਦੇ ਐਬ ਕਰ ਡਿੱਗਦੇ ਹਿੰਮਤ ਹਰ,
ਹੁਣ ਪਿੱਛਾ ਰਾਤ ਪ੍ਹੈਰਾ ਦੇਵ ਜਨਾਂ ਲਾਇਆ ਏ।
ਜਾਗਦੇ ਨੇ ਸਿੱਖ ਓਦੋਂ ਗੁਰੂ ਰਾਮ ਸਿੰਘ ਜੀ ਦੇ,
ਖੂਹੀ ਉਤੇ ਜਾ ਜਿਨ੍ਹਾਂ ਡੋਲ ਖੜਕਾਇਆ ਏ।
ਗੁਰੂ ਜਗਜੀਤ ਸਿੰਘ ਕਹਿੰਦੇ ਸਾਨੂੰ ਵਾਰ ਵਾਰ,
ਪਿੱਛਾ ਰਾਤ ਸਮਾਂ ਕਾਹਨੂੰ ਕੀਮਤੀ ਗਵਾਇਆ ਏ।
ਨਾਮਧਾਰੀ ਨਾਮ ਬਿਨਾ ਪੰਜਵੇਂ ਗੁਰਾਂ ਦੀ ਬਾਣੀ,
ਮ੍ਰਿਤਕ ਸਰੀਰ ਨੂੰ ਸ਼ੰਗਾਰ ਜਿਵੇਂ ਲਾਇਆ ਏ।

# ਇਸ਼ਨਾਨ ਜਾਂ ਬੈਂਡ ਦਾ ਸੁੱਖ

ਸੁਖ ਬੈਂਡ ਦਾ ਛੱਡਣਾ ਬੜਾ ਔਖਾ,
ਏਹੋ ਗੱਲ ਦਲਿਦਰ ਦੀ ਖਾਸ ਜਾਣੋ।
ਜਿੱਥੇ ਜਾ ਦਲਿਦਰ ਪ੍ਰਵੇਸ਼ ਕੀਤਾ,
ਏਦ੍ਹੇ ਪ੍ਰੈਰੇ ਵਿੱਚ ਕੁਲਾਂ ਦਾ ਨਾਸ਼ ਜਾਣੋ।
ਟਪਰੀ ਵਾਸ ਦਲਿਦਰ ਦੀ ਮਾਰ ਥੱਲੇ,
ਬੈਠੇ ਰਹਿਣ, ਸਾਰੇ ਬੇਟਾ ਬਾਪ ਜਾਣੋ।
ਮਨੋਬਲ ਨਾ ਹੁੰਦਾ ਦਲਿਦਰੀ ਦਾ,
ਚਿੰਤਾ ਖਾਈ ਜਾਵੇ ਦਿਨੇ ਰਾਤ ਜਾਣੋ।
ਕੰਮ ਕਰਨ ਦੇ ਹੌਂਸਲੇ ਟੁਟ ਜਾਂਦੇ,
ਠੱਗੀ ਚੋਰੀ ਦੀ ਸੋਚਦੇ ਬਾਤ ਜਾਣੋ।
ਚੋਰੀ ਵਾਲਿਆਂ ਦੀ ਪੂਰੀ ਨਹੀਂ ਪੈਂਦੀ,
ਮੰਗਦੇ ਭਿੱਖਿਆ ਬਣਕੇ ਦਾਸ ਜਾਣੋ।
ਏਸੇ ਤਰ੍ਹਾਂ ਈ ਜੋ ਇਸ਼ਨਾਨ ਕਰਦੇ,
ਦਰਜਾ ਉਨ੍ਹਾਂ ਦਾ ਵੀ ਆਪੋ ਆਪ ਜਾਣੋ।
ਸਵਾ ਪਹਿਰ ਨਾਲ ਜੋ ਇਸ਼ਨਾਨ ਕਰਦੇ,
ਮਾਲਕ ਹੀਰਿਆਂ ਗੁਰਾਂ ਦਾ ਵਾਕ ਜਾਣੋ।
ਉਸ ਤੋਂ ਬਾਅਦ ਹੈ ਸੋਨਾ ਤੇ ਫੇਰ ਚਾਂਦੀ,
ਪਿੱਤਲ ਲੋਹਾ ਫਿਰ ਦੁੱਧ ਦੀ ਦਾਤ ਜਾਣੋ।
ਦਿਨ ਚੜ੍ਹੇ ਇਸ਼ਨਾਨ ਦਾ ਫਲ ਕੋਈ ਨਾ,
ਨਾ ਕੋ ਪੁੰਨ ਨਾ ਕੋਈ ਪਾਪ ਜਾਣੋ।
ਏ ਮਰਿਆਦਾ ਹੈ ਸਤਿਗੁਰੂ ਰਾਮ ਸਿੰਘ ਦੀ,
ਜਿਨ੍ਹਾਂ ਕੀਤਾ ਕਰਾਇਆ ਹੈ ਜਾਪ ਜਾਣੋ।
ਬੇਸ਼ਕ ਦੁਨੀਆਂ ਵੀ ਧਨ ਕਮਾ ਰਹੀ ਏ,
ਉਨ੍ਹਾਂ ਸਾਰ ਨਾ ਪੁੰਨ ਤੇ ਪਾਪ ਜਾਣੋ।
ਜਿਨ੍ਹਾਂ ਧਨ ਕਮਾਇਆ ਹੈ ਨਾਮ ਜਪ ਕੇ,
ਓਸ ਧਨ ਦੀ ਵੱਖਰੀ ਬਾਤ ਜਾਣੋ।
ਉਸ ਧਨ ਵਿੱਚ ਬਰਕਤਾਂ ਭਾਰੀਆਂ ਨੇ,
ਰਹਿੰਦਾ ਸਿਦਕ ਸੰਤੋਖ ਤੇ ਸ਼ਾਂਤ ਜਾਣੋ।
ਨਾਮਧਾਰੀਆ ਗੁਰੂ ਜਗਜੀਤ ਕਹਿੰਦੇ,
ਕਰ ਇਸ਼ਨਾਨ ਉਠਕੇ ਪਿੱਛਾ ਰਾਤ ਜਾਣੋ।

ਧਰਤੀ 'ਚ ਅਨੇਕਾਂ ਪਦਾਰਥ ਨੇ, ਏਸੇ ਤਰ੍ਹਾਂ ਸਰੀਰ ਧਰਤੀ ਵਿੱਚ ਵੀ ਬੜੇ ਬਹੁਮੁੱਲੇ ਪਦਾਰਥ ਨੇ, ਖੋਜਣ ਦੀ ਲੋੜ ਏ।

(ਕਬਿੱਤ)

ਕੀਤੀ ਨਾ ਕਮਾਈ ਜਿਨ੍ਹਾਂ ਉਮਰ ਜਵਾਨ ਵਿੱਚ,
ਮਾਨਸ ਜਨਮ ਦਾ ਕੀ ਮੁੱਲ ਓਨ੍ਹਾਂ ਪਾਇਆ ਏ।
ਸੋਨੇ ਸਾ ਸਰੀਰ ਤੇਰਾ ਕੋਠੀ ਦਾ ਕਰੋੜਾਂ ਮੁੱਲ,
ਕੀਤਾ ਨਾ ਵਣਜ ਤੇ ਕਰਾਇਆ ਵੀ ਨਾ ਆਇਆ ਏ।
ਏਸ ਤਨ ਅੰਦਰ ਨੇ ਹੀਰੇ ਤੇ ਬੇਅੰਤ ਮੋਤੀ,
ਖੋਜਿਆ ਹੈ ਜਿਨ੍ਹਾਂ ਮਨ ਇੱਛੇ ਫਲ ਪਾਇਆ ਏ।
ਧਰਤੀ ਦੇ ਅੰਦਰ ਪਦਾਰਥ ਅਨੇਕਾਂ ਜਿਵੇਂ,
ਕੱਢਣ ਦਾ ਢੰਗ ਜਿੰਮੀਦਾਰਾਂ ਅਪਣਾਇਆ ਏ।
ਉਮਰ ਜਵਾਨ ਵਿੱਚ, ਕਰਦੇ ਕੋਰਸ ਲੋਕੀ,
ਬਣਦੇ ਵਕੀਲ ਜੱਜ, ਜੱਗ 'ਚ ਸੁਹਾਇਆ ਏ।
ਦੁਨੀਆਂ ਦੇ ਕੋਰਸਾਂ ਤੋਂ ਉਤੇ ਹੈ ਸਿੱਖੀ ਦਾ ਕੰਮ,
ਗੁਰੂ ਜਗਜੀਤ ਜੀ ਨੇ ਬਚਨ ਅਲਾਇਆ ਏ।
ਸਿੱਖੀ ਦੇ ਕੋਰਸ ਜਿਨ੍ਹਾਂ ਮੌਤ ਨੂੰ ਮਖੌਲ ਕੀਤੇ,
ਜਿਸ ਮੌਤ ਕੋਲੋਂ ਸਾਰਾ ਜਗਤ ਡਰਾਇਆ ਏ।
ਮਾਲਕ ਜੋ ਸਮੇਂ ਦੇ ਨੇ, ਵਾਰ ਵਾਰ ਕਹਿਣ ਤਾਹੀਓਂ,
ਪਿੱਛਾ ਰਾਤ ਜਾਗਣਾ ਏ, ਤੇਰੇ ਹਿੱਸੇ ਆਇਆ ਏ।
ਏਸੇ ਤਰ੍ਹਾਂ ਨੌਜਵਾਨੋ, ਖੋਦੋ ਤਨ ਆਪਣਾ ਜਾਂ,
ਜਿੰਮੀਦਾਰਾਂ ਮਿੱਟੀ ਚੋਂ ਪਦਾਰਥ ਨੂੰ ਪਾਇਆ ਏ।
ਨਾਮਧਾਰੀ ਸਵਾ ਪਹਿਰ, ਨਾਲ ਇਸ਼ਨਾਨ ਕਰੋ,
ਹੀਰੇ ਛੱਡ ਕੌਡੀਆਂ 'ਚ ਮਨ ਕਾਹਨੂੰ ਲਾਇਆ ਏ।

—•—

ਚਿੜੀ ਚੁਹਕੀ ਪਹੁ ਫੁਟੀ, ਵਗਨਿ ਬਹੁਤ ਤਰੰਗ॥
ਅਚਰਜ ਰੂਪ ਸੰਤਨ ਰਚੇ, ਨਾਨਕ ਨਾਮਹਿ ਰੰਗ॥1॥ (319)

(ਕਬਿੱਤ)

ਪਿੱਛਾ ਰਾਤ ਪਹੁ ਫੁਟੀ ਚਿੜੀਆਂ ਜਨੌਰ ਚਹਿਕ,
ਮੌਸਮ ਸੁਹਾਵਣੇ ਦੀ ਖੁਸ਼ੀ ਪਏ ਮਨਾਂਦੇ ਨੇ।
ਰੱਬ ਦੇ ਪਿਆਰੇ ਸੰਤ ਸਾਧ ਓਦੋ ਮੌਲਦੇ ਨੇ,
ਸ਼ਾਂਤ ਸਮੇਂ ਕਰ ਇਸ਼ਨਾਨ ਲਿਵ ਲਾਂਦੇ ਨੇ।
ਏਸੇ ਸਮੇਂ ਜਾਗਦੇ ਨੇ ਪੀਰ ਤੇ ਫਕੀਰ ਸਾਰੇ,
ਇਕ ਮਨ ਹੋ ਕੇ ਇਕ ਨਾਲ ਮਿਲ ਜਾਂਦੇ ਨੇ।
ਓਸ ਟੈਮ ਸੁੱਤੀ ਹੁੰਦੀ ਖਾਲਕ ਦੀ ਖਲਕ ਸਾਰੀ,
ਪੰਜਾਂ ਦੇ ਪੰਜੇ 'ਚ ਫਸ ਰੱਬ ਭੁਲ ਜਾਂਦੇ ਨੇ।
ਪੰਜਾਂ ਤੋਂ ਛਡੌਣ ਵਾਲੇ ਗੁਰੂ ਜਗਜੀਤ ਕ੍ਹੈਂਦੇ,
ਕਰ ਲੋ ਕਮਾਈ ਨਾਮਧਾਰੀ ਜੋ ਅਖਾਂਦੇ ਨੇ।

ਪਹਿਲੇ ਪਹਿਰੈ ਫੁਲੜਾ ਫਲ ਭੀ ਪਛਾ ਰਾਤਿ॥
ਜੋ ਜਾਗਨਿ ਲਹੰਨਿ ਸੇ, ਸਾਈ ਕੰਨੋ ਦਾਤਿ॥2॥640॥ (1384)

(ਕਬਿੱਤ)

ਸਾਰਾ ਦਿਨ ਕਰਨ ਮਜੂਰੀ ਮਜਦੂਰ ਜਿਵੇਂ,
ਔਂਦਾ ਇਕ ਟੈਮ ਉਦਾ ਮੁੱਲ ਪੈ ਜਾਂਦਾ ਏ।
ਓਸ ਟੈਮ ਹਾਜਰੀ ਨਾ ਭਰੀ ਜੇ ਮਾਲਕ ਕੋਲ,
ਮਿਲੀ ਨਾ ਦਿਹਾੜੀ ਸਾਰਾ ਦਿਨ ਪਛਤਾਂਦਾ ਏ।
ਏਸੇ ਤਰ੍ਹਾਂ ਅਠਾਂ ਪ੍ਹੈਰਾਂ ਵਿਚੋਂ ਪ੍ਹੈਰ ਸੁਬ੍ਹਾ ਦਾ ਜੋ,
ਮਾਲਕ ਦੀ ਹਾਜ਼ਰੀ 'ਚ ਪੈਸਾ ਮਿਲ ਜਾਂਦਾ ਏ।
ਆਖਦੇ ਫਰੀਦ ਜਾਪ ਦਿਨ ਦਾ ਜੋ ਫੁਲ ਵਾਂਗ,
ਪਿੱਛਾ ਰਾਤ ਨਾਮ ਜਪੇ ਫਲ ਲੱਗ ਜਾਂਦਾ ਏ।
ਏਹੋ ਜਿਹੇ ਕੀਮਤੀ ਜੇ ਸਮੇਂ ਦੀ ਨਾ ਸਾਰ ਜਾਣੀ,
ਮਾਨਸ ਜਨਮ ਉਦਾ ਬਿਰਥਾ ਈ ਜਾਂਦਾ ਏ।
ਗੁਰੂ ਜਗਜੀਤ ਸਿੰਘ ਵਾਰ ਵਾਰ ਕ੍ਹੈਣ ਸਾਨੂੰ,
ਪਿੱਛਾ ਰਾਤ ਸੌਣਾ ਹੀਰੇ ਮੋਤੀ ਓ ਗਵਾਂਦਾ ਏ।
ਨਾਮਧਾਰੀ ਨੌਜਵਾਨੋ, ਮੰਨ ਲੋ ਹੁਕਮ ਗੁਰਾਂ,
ਇਕ ਇਕ ਦਿਨ ਸਾਡੀ ਉਮਰ ਨੂੰ ਖਾਂਦਾ ਏ।

ਝਲਾਂਘੇ ਉਠਿ ਨਾਮੁ ਜਪਿ ਨਿਸਿ ਬਾਸੁਰ ਆਰਾਧਿ॥640
ਕਾਰਾ ਤੁਝੈ ਨ ਬਿਆਪਈ ਨਾਨਕ ਮਿਟੈ ਉਪਾਧਿ॥25॥ (255)

(ਬੈਂਤ)

ਕਰ ਲਵੇ ਇਸ਼ਨਾਨ ਜੇ ਰਾਤ ਪਿੱਛਾ,
ਤੁਲ ਜਾਂਦਾ ਓ ਸੋਨੇ ਦੀ ਤਕੜੀ ਏ।
ਸੁਬ੍ਹਾ ਕਰ ਇਸ਼ਨਾਨ ਜੋ ਨਾਮ ਜਪਦੇ,
ਗੱਲ ਉਨ੍ਹਾਂ ਦੀ ਜੱਗ ਤੋਂ ਵੱਖਰੀ ਏ।
ਏਸ ਕੰਮ ਦਾ ਵਿਰਲੇ ਵਪਾਰ ਕਰਦੇ,
ਦੁਨੀਆਂ ਕੋਡੀਆਂ ਦੇ ਵਿੱਚ ਜਕੜੀ ਏ।
ਸੁਬ੍ਹਾ ਬੈਠ ਇਸ਼ਨਾਨ ਕਰ ਲਿਵ ਲਾਂਦੇ,
ਤਪਸ਼ ਮਿਟੇ ਦਿਲ ਦੀ ਧੀਰਜ ਪਕੜੀ ਏ।
ਧੀਰਜ ਵਿੱਚ ਗਿਆਨੀ ਗਿਆਨ ਹੋਵੇ,
ਉਡ ਜਾਏ ਉਪਾਧੀ ਜਾ ਮਕੜੀ ਏ।
ਨਾਮ ਜਪਦਿਆਂ ਕੋਲੋਂ ਸੁਗੰਧ ਆਉਂਦੀ,
ਜਿਵੇਂ ਜੰਗਲ ਵਿੱਚ ਚੰਦਨ ਦੀ ਲਕੜੀ ਏ।
ਏਦ੍ਹੀ ਲੈ ਖੁਸ਼ਬੋ ਤੇ ਬਣੇ ਚੰਦਨ,
ਭਾਵੇਂ ਨਿੰਮ ਵਰਗੀ ਕੌੜੀ ਲਕੜੀ ਏ।
ਨਾਮਧਾਰੀਆ ਜਿਨ੍ਹਾਂ ਗੁਰ ਹੁਕਮ ਮੰਨਿਆ,
ਸ਼ਾਨ ਉਨ੍ਹਾਂ ਦੀ ਜੱਗ ਤੋਂ ਵੱਖਰੀ ਏ।

ਇਸ ਦੇਹੀ ਅੰਦਰਿ ਪੰਚ ਚੋਰ ਵਸਹਿ,
ਕਾਮ ਕ੍ਰੋਧ ਲੋਭ ਮੋਹ ਅਹੰਕਾਰਾ॥
(ਸੂਹੀ ਲਲਿਤ ਕਬੀਰ)
ਸੋਰਠਿ ਮਹਲਾ 3 (600)

(ਕਬਿੱਤ)

ਕੱਢ ਦੈ ਕੋ ਗਾਲ ਬੰਦਾ, ਆਖਦਾ ਮੈ ਛੱਡਣਾ ਨਈਂ,
ਇੱਟ ਦਾ ਜਵਾਬ ਨਾਲ ਪੱਥਰ ਦੇ ਦੇਣਾ ਹੈ।
ਕਰੇ ਜੇ ਕੋ ਵਾਧਾ ਫਿਰ, ਉਦੇ ਅੱਗੇ ਚੁਪ ਰੈਣਾ,
ਜਾਣ ਲੋ ਮਨੁੱਖ ਲਈ ਏਹੋ ਵੱਡਾ ਮੇਣਾ ਹੈ।
ਈਰਖਾ ਵਿਰੋਧ ਵਿੱਚ ਉਮਰ ਗੁਜਾਰ ਦਿੱਤੀ,
ਨਿਮ੍ਰਤਾ ਨਾ ਆਈ ਜਿਦਾ ਅੱਗੇ ਮੁੱਲ ਪੈਣਾ ਹੈ।
ਆਈ ਨਾ ਅਣਖ ਤੈਨੂੰ ਪਿੱਛਾ ਰਾਤ ਜਾਗਣ ਦੀ,
ਪੰਜ ਚੋਰ ਦੇਹੀ ਵਿੱਚ ਜਿਨ੍ਹਾਂ ਲੁੱਟ ਲੈਣਾ ਹੈ।
ਨਾਮਧਾਰੀ ਛੱਡ ਕੇ ਵਿਰੋਧ ਲੜੋ ਪੰਜਾਂ ਨਾਲ,
ਪਿੱਛਾ ਰਾਤ ਕਰ ਇਸ਼ਨਾਨ ਜਿੱਤ ਲੈਣਾ ਹੈ।

## ਨਾਮ ਜਪ ਕੇ ਬ੍ਰਹਮ ਗਿਆਨੀ ਦੁਨੀਆਂ ਤੋਂ ਉਚੇ ਹੋ ਗਏ

ਇਕ ਬੁਝਾਰਤ ਐਸੀ ਹੋਈ। ਜਿਸਨੂੰ ਬੁਝ ਨਾ ਸਕੇ ਕੋਈ॥
ਸਭ ਦੁਨੀਆਂ ਇਸ ਵਿੱਚ ਪਰੋਈ। ਵਿਰਲਾ ਬੁਝੇ ਗਿਆਨੀ ਸੋਈ॥
ਸ਼ਰੀਕਾਂ ਦਾਨੀ ਦਾ ਪੁੱਤ ਮਾਰਾ। ਦੁਨੀਆਂ ਲਈ ਏ ਮ੍ਹੇਣਾ ਭਾਰਾ॥
ਬੁਢੀ ਮਾਈ ਦਾਨੀ ਇਕ ਜਨੀ। ਨਾਮ ਜਪ ਹੋਈ ਧੀਰਜ ਧਨੀ॥
ਦੁਨੀਆਂ ਲਈ ਦੁਸ਼ਮਣ ਦੁਸ਼ਭਾਰਾ। ਇਸ ਨੂੰ ਸੀ ਇਕ ਨਾਮ ਸਹਾਰਾ॥
ਖਲਕਤ ਬਦਲਾ ਲੈਣਾ ਸਿੱਖੀ। ਮਾਈ ਹਾਰ ਸਭ ਦੇ ਮਨ ਜਿੱਤੀ॥
ਖ਼ੂਨ ਦੇ ਬਦਲੇ ਫਾਂਸੀ ਲਾਂਦੇ। ਜਾ ਫਿਰ ਗੋਲੀ ਮਾਰ ਉਡਾਂਦੇ॥
ਸਦਾ ਲਈ ਦੁਸ਼ਮਣ ਬਣ ਜਾਂਦੇ। ਰੈਂਦੇ ਖ਼ੂਨ ਉਬਾਲੇ ਖਾਂਦੇ॥
ਮਾਈ ਕਹੇ ਨਹੀਂ ਫਾਂਸੀ ਲਾਣਾ। ਇਹ ਮੇਰੇ ਸਤਿਗੁਰ ਦਾ ਭਾਣਾ॥
ਪੁੱਤਰ ਦੇ ਕਾਤਲ ਘਰ ਸੱਦੇ। ਵਧੀਆ ਭੋਜਨ ਰੱਖਿਆ ਅੱਗੇ॥
ਬੇਟਾ ਖਾਓ ਤੇ ਵਰਤਾਓ। ਭੋਗ ਭਾਈ ਦਾ ਆਪੇ ਪਾਓ॥
ਮੇਰੇ ਮਨ ਵਿੱਚ ਨਹੀਂ ਕੋਈ ਵੈਰ। ਭਾਈ ਆਪਣੇ ਦੀ ਮੰਗੋ ਖੈਰ॥
ਸ਼ਰਮ ਵਿੱਚ ਓ ਡੁਬਣ ਲੱਗੇ। ਰੋਵਣ ਤੇ ਪਛਤਾਣ ਲੱਗੇ॥
ਪਾਪ ਅਸਾਂ ਨੇ ਕੀਤਾ ਭਾਰਾ। ਮਾਤਾ ਬਖਸ਼ੀਂ ਦੋਸ਼ ਹਮਾਰਾ॥
ਮਾਤ ਖਿਮਾ ਦੀ ਮਾਰੀ ਮਾਰ। ਸਦਾ ਲਈ ਬਣ ਗਏ ਸੇਵਾਦਾਰ॥
ਧੰਨ ਮਾਤਾ ਧੰਨ ਤੇਰੀ ਕਾਰ। ਏਥੇ ਓਥੇ ਤੇਰੀ ਜੈ ਜੈਕਾਰ॥
ਗੁਰ ਕੇ ਨਾਮ ਦੀ ਏ ਵਡਿਆਈ। ਕਰ ਇਸ਼ਨਾਨ ਜਿਨ ਕਰੀ ਕਮਾਈ॥
ਬ੍ਰਹਮ ਗਿਆਨੀਆਂ ਦੇ ਇਹ ਵਿਚਾਰ। ਦੁਨੀਆਂ ਦੇ ਸਮਝਣ ਤੋਂ ਬਾਹਰ॥
ਨਾਮਧਾਰੀ ਜੋ ਕਰਨ ਇਸ਼ਨਾਨ। ਉਹ ਜੱਗ ਤੋਂ ਉਚੇ ਇਨਸਾਨ॥

## ਇਸ਼ਨਾਨ ਕਰਨ ਵਾਲੇ ਸੂਰਮੇ ਤੇ ਸੋਹਣੇ ਬੜੇ ਲਗਦੇ ਨੇ

(ਕਬਿੱਤ)

ਮਾਨਸ ਜਨਮ ਤੇਰਾ, ਰੱਬ ਦੇ ਮਿਲਾਪ ਲਈ,
ਜੂਨਾਂ ਵਿੱਚ ਜੀਵ ਪਏ ਦੁਖੜੇ ਉਠਾਏ ਨੇ।
ਮਾਨਸ ਜਨਮ ਵਿੱਚ, ਉਚੀ ਸੁੱਚੀ ਸ਼ਾਨ ਤੇਰੀ,
ਗੁਰੂ ਜਗਜੀਤ ਜੀ ਦੇ ਸਿੱਖ ਜੋ ਅਖਾਂਦੇ ਨੇ।
ਐਸੀ ਮਰਿਆਦਾ ਨਾ ਕੋ, ਮਿਲੇ ਸੰਸਾਰ ਵਿੱਚ,
ਨਾ ਕੋਈ ਐਸਾ ਗੁਰੂ ਜੁੰਮਾ ਸਿੱਖਾਂ ਦਾ ਉਠਾਂਦੇ ਨੇ।
ਮੰਨਿਆ ਨਾ ਹੁਕਮ ਜੇ ਗੁਰੂ ਜਗਜੀਤ ਜੀ ਦਾ,
ਛੱਡ ਕੇ ਸੁਨਹਿਰੀ ਮੌਕਾ ਫੇਰ ਪਛਤਾਂਦੇ ਨੇ।
ਸਿੱਖੀ ਦੇ ਅਖਾੜੇ ਡੰਡ ਬੈਠਕਾਂ ਸ਼ਨਾਨ ਜਾਣ,
ਪਿੱਛਾ ਰਾਤ ਕਰ ਇਸ਼ਨਾਨ ਜੋ ਧਿਆਂਦੇ ਨੇ।
ਸੁੰਦਰ ਸਰੂਪ ਚੇਹਰੇ ਲਾਲ ਤੇ ਗਿਆਨ ਵਾਨ,
ਐਸੇ ਪਹਿਲਵਾਨ ਦੁੱਖ ਦੁਖੀਆਂ ਹਟਾਂਦੇ ਨੇ।
ਗਊ ਤੇ ਗਰੀਬ ਪਿੱਛੇ, ਦਿੱਤੇ ਸਨ ਸੀਸ ਏ੍ਹਨਾਂ,
ਦੇਸ਼ ਦੀ ਆਜ਼ਾਦੀ ਭੱਜ ਤੋਪਾਂ ਅੱਗੇ ਜਾਂਦੇ ਨੇ।
ਜਪਿਆ ਨਾ ਨਾਮ ਜਿਨ੍ਹਾਂ ਗੁਰੂ ਦੇ ਵੀ ਲੜ ਲੱਗ,
ਝੂਠੀ ਮਾਇਆ ਪਿੱਛੇ ਹੀਰੇ ਕੀਮਤੀ ਗਵਾਂਦੇ ਨੇ।
ਜੇਹੜੇ ਸੁਖਾਂ ਪਿੱਛੇ ਬੰਦਾ ਦੌੜਦਾ ਏ ਦਿਨ ਰਾਤੀ,
ਹਵਸ਼ ਨਾ ਮਿਟੇ ਐਲਾ ਜਨਮ ਗਵਾਂਦੇ ਨੇ।
ਪਿੱਛਾ ਰਾਤ ਕਰ ਇਸ਼ਨਾਨ ਜਪ ਸ਼ਾਤ ਆਵੇ,
ਸੁੱਖ ਦੀਨ ਦੁਨੀ ਉਹਦੇ ਪਿੱਛੇ ਲਗ ਜਾਂਦੇ ਨੇ।
ਨਾਮਧਾਰੀ ਨੌਜਵਾਨੋ, ਮੰਨੀਏ ਹੁਕਮ ਗੁਰਾਂ,
ਦਿਨੇ ਰਾਤੀ ਮੁਕਦੇ ਸਵਾਸ ਸਾਡੇ ਜਾਂਦੇ ਨੇ।

> ਸਤਿਗੁਰ ਦੇ ਹੁਕਮ ਅਨੁਸਾਰ ਇਸ਼ਨਾਨ ਕਰਨ ਦਾ ਫਲ ਹੈ, ਹੁਕਮ ਤੋਂ ਬਿਨਾ ਮੱਝਾਂ, ਡੱਡੀਆਂ, ਮੱਛੀਆਂ ਵੀ ਨਹੌਂਦੀਆਂ ਨੇ, ਉਸਦਾ ਕੋਈ ਫਲ ਨਹੀਂ। (ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ)

(ਕਬਿੱਤ)

ਗੁਰਾਂ ਦੇ ਹੁਕਮ ਨਾਲ ਪਿੱਛਾ ਰਾਤ ਬਰਕਤਾਂ ਨੇ,
ਕਰ ਇਸ਼ਨਾਨ ਜੇੜ੍ਹੇ ਹੁਕਮ ਕਮਾਂਦੇ ਨੇ।
ਗੁਰਾਂ ਦੇ ਹੁਕਮ ਬਿਨਾ, ਨਾਵੇ ਭਾਵੇਂ ਤੀਰਥਾਂ ਤੇ,
ਜ਼ੁੰਮੇਵਾਰੀ ਆਪਣੀ ਉਹ ਆਪ ਹੀ ਉਠਾਂਦੇ ਨੇ।
ਹੁਕਮ ਬਗੈਰ ਮੱਝਾਂ, ਡੱਡੀਆਂ ਤੇ ਮੱਛੀਆਂ ਜੋ,
ਆਖਦੇ ਕਬੀਰ ਨਾ ਮੁਕਤ ਫਲ ਪਾਂਦੇ ਨੇ।
ਨਾਮਧਾਰੀ ਫਲ ਇਸ਼ਨਾਨ ਦਾ ਹੁਕਮ ਵਿੱਚ,
ਹੁਕਮ ਬਗੈਰ ਬੰਦੇ ਧੱਕੇ ਪਏ ਖਾਂਦੇ ਨੇ।

## ਬਿਨਾ ਮੇਹਨਤ ਦੇ ਕੋਈ ਕਾਮਯਾਬ ਨਹੀਂ ਹੁੰਦਾ

(ਕਬਿੱਤ)

ਨਾਮ ਦਾਨ ਇਸ਼ਨਾਨ ਬਿਨਾ ਹੈ ਅਧੂਰੀ ਸਿੱਖੀ,
ਚਿੱਟਾ ਬਾਣਾ ਸਿੱਖੀ ਵਾਲਾ ਬਾਰ ਦੀ ਪਛਾਣ ਹੈ।
ਸੁੰਦਰ ਸਡੋਲ ਬੰਦਾ, ਕੀਤੀ ਨਾ ਕਮਾਈ ਅਤੇ,
ਖਾਧੀ ਨਾ ਖੁਰਾਕ ਨਾਮ ਪੋਲਾ ਪਹਿਲਵਾਨ ਹੈ।
ਮੇਹਨਤ ਕਮਾਈ ਬਿਨਾ, ਚਲਦੇ ਨਾ ਕਾਰੋਬਾਰ,
ਗਲੀਂ ਨਾ ਗਿਆਨ ਮਿਲੇ, ਗੁਰਾਂ ਦਾ ਬਿਆਨ ਹੈ।
ਨਾਮਧਾਰੀ ਪਿੱਛਾ ਰਾਤ, ਜਾਗ ਇਸ਼ਨਾਨ ਕਰ,
ਮੂੰਹੋਂ ਮੰਗੇ ਫਲ ਉਹਦੀ ਝੋਲੀ ਪੈਂਦੇ ਆਣ ਹੈ।

ਪਿਛਲੀ ਰਾਤ ਇਸ਼ਨਾਨ ਕਰਨ ਵਾਲਿਆਂ ਦੀ ਉਮਰ ਲੰਮੀ ਹੁੰਦੀ ਹੈ। (ਸਤਿਗੁਰੂ ਜਗਜੀਤ ਸਿੰਘ ਜੀ)

(ਕਬਿੱਤ)

ਸ਼ਰਾਬੀਆਂ ਦੀ ਉਮਰ ਹੈ, ਚਾਲ੍ਹੀ ਤੋਂ ਪੰਜਾਹ, ਸੱਠ,
ਸ਼ਾਕਾਹਾਰੀ ਅੱਸੀ ਦੇ ਕਰੀਬ ਅਨੁਮਾਨੀਏ।
ਪਿਛਾ ਰਾਤ ਕਰ ਇਸ਼ਨਾਨ ਜ੍ਹੇੜਾ ਨਾਮ ਜਪੇ,
ਅੱਸੀ ਨੱਬੇ ਸੌ ਟੱਪੇ ਗੁਰਾਂ ਮੇਹਰ ਜਾਨੀਏ।
ਗੁਰੂ ਜਗਜੀਤ ਕ੍ਹੈਂਦੇ, ਪਿਛਾ ਰਾਤ ਨਾਮ ਜਪੋ,
ਮਾਨਸ ਜਨਮ ਦੀ ਜੋ ਅਸਲੀ ਨਿਸ਼ਾਨੀ ਏ।
ਨਾਮਧਾਰੀ ਜ਼ਿੰਦਗੀ ਦਾ ਲੈਣਾ ਜੇ ਅਨੰਦ ਹੋਵੇ,
ਗੁਰੂ ਜਗਜੀਤ ਜੀ ਦਾ ਹੁਕਮ ਪਛਾਨੀਏ।

ਧਰਤਿ ਕਾਇਆ ਸਾਧਿ ਕੈ ਵਿਚਿ ਦੇਇ ਕਰਤਾ ਬੀਉ॥ਮ.1॥

(ਕਬਿੱਤ)

ਧਰਤੀ ਦੇ ਸਾਧਨ ਨੂੰ ਮ੍ਹੇਨਤ ਤੇ ਬਾਰਸ਼ ਹੈ,
ਤਨ ਦੇ ਸੁਧਾਰ ਨੂੰ ਸ਼ਨਾਨ ਪਿੱਛਾ ਰਾਤ ਹੈ।
ਕਰ ਸ਼ਨਾਨ ਪਿੱਛਾ ਰਾਤ ਮਨ ਸ਼ਾਂਤ ਹੁੰਦਾ,
ਵਿਸ਼ੇ ਤੇ ਵਿਕਾਰਾਂ ਦਾ ਨਦੀਨ ਹੁੰਦਾ ਨਾਸ ਹੈ।
ਓਸ ਟੈਮ ਬੀਜਦੇ ਨੇ ਰੱਬ ਦੇ ਕਿਸਾਨ ਨਾਮ,
ਜੁਗੋ ਜੁਗ ਖਾਂਦੇ ਨਾਲੇ ਤਾਰਦੇ ਵਿਰਾਸ ਹੈ।
ਏਸੇ ਲਈ ਗੁਰੂ ਜਗਜੀਤ ਵਾਰ ਵਾਰ ਕ੍ਹੈਂਦੇ,
ਸਿੱਖ ਲਈ ਪਿੱਛਾ ਰਾਤ ਨੌਣਾ ਖਾਸ ਬਾਤ ਹੈ।
ਧਰਤੀ ਦੀ ਖੇਤੀ ਵਿਚੋਂ ਅੰਨ ਫਲ ਪੈਦਾ ਹੁੰਦੇ,
ਤਨ ਨੂੰ ਕਮਾਇਆ ਦੈਵੀ ਗੁਣ ਉਪਜਾਤ ਹੈ।
ਨਾਮਧਾਰੀ ਪਿੱਛਾ ਰਾਤ ਕਰ ਇਸ਼ਨਾਨ ਜਪ,
ਉਪਜਦੇ ਸੁੱਖ ਤੇ ਦੁੱਖਾਂ ਦਾ ਹੁੰਦਾ ਨਾਸ ਹੈ।

## ਇਸ਼ਨਾਨ ਕਰਨ ਲਈ ਮਨੋਬਲ ਦੀ ਲੋੜ ਹੈ

(ਬੈਂਤ)

ਮਨੋਬਲ ਦੇ ਨਾਲ ਹੀ ਤਨ ਚਲਦਾ,
ਮਨੋਬਲ ਹੀ ਜੀਵਨ ਅਧਾਰ ਜਾਣੋ।
ਮਨੋਬਲ ਬਿਨਾ ਜਿੰਦਾ ਲਾਸ਼ ਫਿਰਦੀ,
ਐਸੇ ਆਦਮੀ ਰ੍ਹੈਂਦੇ ਬੀਮਾਰ ਜਾਣੋ।
ਮਨੋਬਲ ਵਾਲੇ ਜਿੰਦਾ ਹੈਨ ਅਜ ਵੀ,
ਭਾਵੇਂ ਬੀਤ ਗਏ ਸਾਲ ਹਜਾਰ ਜਾਣੋ।
ਮਨੋਬਲ ਹੀਰਾ ਸਿੰਘ ਸੂਰਮੇ ਦਾ,
ਤੋਪ ਵੇਖ ਹੋਈ ਠੰਢੀ ਠਾਰ ਜਾਣੋ।
ਮਨੋਬਲ ਵਾਲੇ ਛਾਲ ਮਾਰ ਉਠਦੇ,
ਭਾਵੇਂ ਚੜ੍ਹਿਆ ਹੋਵੇ ਬੁਖਾਰ ਜਾਣੋ।
ਮਨੋਬਲ ਬਿਨਾ ਬੰਦਾ ਢਹਿ ਢੇਰੀ,
ਮੂੰਹ ਜੁਲੇ ਚੋਂ ਨਹੀਂ ਕਢਦਾ ਬਾਹਰ ਜਾਣੋ।
ਨਾਮਧਾਰੀ ਇਸ਼ਨਾਨ ਦੀ ਜਾਣ ਕੀਮਤ,
ਉਸ ਟੈਮ ਨੂੰ ਫੌਰਨ ਸੰਭਾਰ ਜਾਣੋ।

## ਮਾਇਆ ਦੇ ਸੁਖਾਂ 'ਚ ਧਰਮ ਕਰਮ ਭੁਲਾ ਦਿੱਤੇ

ਸੁਖ ਮਾਇਆ ਦਾ ਦੁਨੀਆਂ 'ਚ ਠਾਠ ਪੂਰਾ,
ਮਾਨਸ ਜਨਮ ਦੇ ਫਰਜ ਭੁਲਾ ਦਿੱਤੇ।
ਫਸਲ ਸੌਣੀ ਦੀ ਬੈਠ ਕੇ ਰਿਹਾ ਖਾਂਦਾ,
ਹਾੜੀ ਬੀਜਣ ਦੇ ਵਤਰ ਸੁਕਾ ਦਿੱਤੇ।
ਮਾਨਸ ਜਨਮ ਮਿਲਿਆ ਨਾਮ ਜਪਣ ਦੇ ਲਈ,
ਝੂਠੇ ਸੁਖਾਂ ਵਿੱਚ ਵਕਤ ਲੰਘਾ ਦਿੱਤੇ।
ਗੁਰੂ ਮੰਨ ਕੇ ਵੀ ਹੁਕਮ ਨਹੀਂ ਮੰਨਿਆ,
ਲੱਗੇ ਹੱਥ ਜੋ ਹੀਰੇ ਗਿਰਾ ਦਿੱਤੇ।
ਨਾਮਧਾਰੀਆ ਇਕ ਇਸ਼ਨਾਨ ਬਾਝੋਂ,
ਧਰਮ ਕਰਮ ਦੇ ਫੁੱਲ ਸੁਕਾ ਦਿੱਤੇ।

ਜਿਵੇਂ ਧਰਤੀ ਤੇ ਵਰਖਾ ਹੋਵੇ ਤੇ ਧਰਤੀ ਕਈ ਤਰ੍ਹਾਂ ਦੇ ਪਦਾਰਥ ਦੇਂਦੀ ਹੈ, ਏਸੇ ਤਰ੍ਹਾਂ ਸਰੀਰ ਦੀ ਵਰਖਾ ਇਸ਼ਨਾਨ ਹੈ। ਸਤਿਗੁਰੂ ਦੇ ਹੁਕਮ ਨਾਲ ਸਵਾ ਪ੍ਹੈਰ ਦਾ ਇਸ਼ਨਾਨ ਕੀਤਿਆਂ ਸਰੀਰ ਰੂਪੀ ਧਰਤੀ ਵਿੱਚ ਕਈ ਤਰ੍ਹਾਂ ਦੇ ਦੈਵੀ ਗੁਣ ਪੈਦਾ ਹੋ ਕੇ ਸਿੱਖ ਨੂੰ ਸੁਖ ਦੇਂਦੇ ਨੇ ਤੇ ਦੁੱਖਾਂ ਦਾ ਨਾਸ਼ ਕਰਕੇ ਸਿੱਖ ਦਾ ਮਨੁੱਖ ਜਨਮ ਸਫਲ ਕਰ ਦੇਂਦੇ ਨੇ। ਇਹਨਾਂ ਦੈਵੀ ਗੁਣਾਂ ਦਾ ਸਿੱਖ ਵਪਾਰ ਕਰਦੇ ਨੇ। ਜਿਵੇਂ ਸੁੱਖ ਦੂਜਿਆਂ ਨੂੰ ਵੰਡ ਕੇ ਉਹਨਾਂ ਸੁੱਖਾਂ ਬਦਲੇ ਅਸੀਸਾਂ ਲੈਂਦੇ ਨੇ। ਉਨ੍ਹਾਂ ਅਸੀਸਾਂ ਨਾਲ ਉਹ ਸੁਖ ਕਈ ਗੁਣਾਂ ਹੋਰ ਵਧ ਜਾਂਦਾ ਹੈ। ਇਸ ਸਰੀਰ ਰੂਪੀ ਧਰਤੀ ਤੋਂ ਜੋ ਪਦਾਰਥ ਪੈਦਾ ਹੁੰਦੇ ਨੇ ਇਹ ਧਰਤੀ ਦੇ ਪਦਾਰਥਾਂ ਤੋਂ ਕਈ ਗੁਣਾ ਉਤਮ ਨੇ। ਮੇਹਨਤ ਦੀ ਲੋੜ ਹੈ।

ਪੈਸੇ ਤੇ ਸਾਰੇ ਕਮਾ ਲੈਂਦੇ ਨੇ ਪਰ ਇਸ਼ਨਾਨ ਕਰਕੇ ਨਾਮ ਦਾ ਧਨ ਕੋਈ ਸੂਰਮੇ ਹੀ ਕਮਾ ਸਕਦੇ ਨੇ। ਏਸ ਧਨ ਵਾਲਿਆਂ ਨੇ ਅੰਗਰੇਜ਼ਾਂ ਨਾਲ ਟੱਕਰ ਲਈ। ਜਿਹੜੇ ਅੰਗਰੇਜ਼ਾਂ ਤੋਂ ਡਰਦੇ ਵੱਡੇ ਵੱਡੇ ਰਈਸ਼ ਅਮੀਰ ਰਾਜੇ ਅੰਗਰੇਜ਼ਾਂ ਦੇ ਪਿੱਠੂ ਬਣ ਚੁੱਕੇ ਸਨ।

(ਕਬਿੱਤ)

ਮਾਇਆ ਦੇ ਪਸਾਰੇ ਵਿੱਚ ਦੁਨੀਆਂ ਦਾ ਕੰਮ ਸਾਰਾ,
ਮਾਆ ਧਾਰੀ ਮਾਆਂ ਵਾਲੇ ਭਾਈਚਾਰ ਪਾਇਆ ਏ।
ਏਸੇ ਤਰ੍ਹਾਂ ਗੋਰਿਆਂ ਦੀ ਨੀਤੀ ਨੇ ਗੁਲਾਮ ਕੀਤੇ,
ਰਾਜੇ ਸੁਲਤਾਨਾਂ ਸੀਸ ਗੋਰਿਆਂ ਝੁਕਾਇਆ ਏ।
ਓਸ ਟੈਮ ਹਾਰ ਗਏ ਸੀ ਰਾਜਨੀਤ ਸੂਝਵਾਨ,
ਪਿੱਛਾ ਰਾਤ ਨੌਂਦੇ ਉਨ੍ਹਾਂ ਨਾਅਰਾ ਓਦੋਂ ਲਾਇਆ ਏ।
ਤੋੜੇ ਸੀ ਬੁਚੜਖਾਨੇ, ਫਾਂਸੀਆਂ ਤੇ ਝੂਟ ਗਏ ਓ,
ਤੋਪ ਹੋਈ ਬੰਦ ਜਦੋਂ ਹੀਰਾ ਸਿੰਘ ਆਇਆ ਏ।
ਗਊ ਤੇ ਗਰੀਬ ਪਿੱਛੇ ਦਿੱਤੇ ਸਨ ਸੀਸ ਏਨ੍ਹਾਂ,
ਸੁੱਤੀ ਹੋਈ ਹਿੰਦ ਨੂੰ ਹਲੂਣ ਕੇ ਜਗਾਇਆ ਏ।
ਨਾਮਧਾਰੀ ਗੁਰੂ ਜਗਜੀਤ ਸਿੰਘ ਕਹਿਣ ਸਾਨੂੰ,
ਪਿੱਛਾ ਰਾਤ ਜਾਗਣਾ ਏ ਤੇਰਾ ਸਰਮਾਇਆ ਏ।

ਇਸ਼ਨਾਨ ਵਿੱਚ ਸਤਿਗੁਰਾਂ ਦੇ ਹੁਕਮ ਅਨੁਸਾਰ ਬੜੀਆਂ ਬਰਕਤਾਂ ਨੇ। ਇਸ ਲਈ ਇਸਦੇ ਦੁਆਲੇ ਵਿਸ਼ੇ ਵਿਕਾਰ ਤੇ ਨੀਂਦਰ, ਬਿਸਤਰੇ ਦੇ ਸੁਖਾਂ ਦੀ ਵਾੜ ਕਰ ਰੱਖੀ ਹੈ ਕਿ ਏਡੀ ਮਹਿੰਗੀ ਚੀਜ਼ ਨੂੰ ਕੋਈ ਆਮ ਆਦਮੀ ਲੈ ਨਾ ਜਾਵੇ ਜੋ ਸੂਰਮਾ ਇਸ ਵਾੜ ਨੂੰ ਤੋੜ ਕੇ ਏਥੋਂ ਤੱਕ ਪਹੁੰਚੇਗਾ ਉਹ ਹੀ ਇਸ ਵਡਮੁੱਲੀ ਚੀਜ਼ ਨੂੰ ਲੈ ਸਕੇਗਾ।

(ਕਬਿੱਤ)

ਹੀਰਿਆਂ ਦੇ ਧਨ ਦੇ ਨੇ ਵਿਰਲੇ ਵਪਾਰੀ ਹੁੰਦੇ,
ਕੋਡੀਆਂ ਦੇ ਵਿੱਚ ਸਾਰਾ ਜੱਗ ਲਲਚਾਇਆ ਏ।
ਹੀਰਿਆਂ ਦਾ ਵਣਜ ਨੇ ਕਰਦੇ ਧਨਾਢ ਕੋਈ,
ਕੋਡੀਆਂ ਦਾ ਕੰਮ ਤੇ ਗਰੀਬਾਂ ਵੀ ਚਲਾਇਆ ਏ।
ਹੀਰੇ ਦੇ ਸੰਭਾਲਣ ਨੂੰ ਸੇਫ ਜਗ ਪਕੇ ਤਾਲੇ,
ਗੰਨਮੈਨ ਪੈਰੇਦਾਰ ਅਠੇ ਪਹਿਰ ਬ੍ਹਾਇਆ ਏ।
ਏਸੇ ਤਰ੍ਹਾਂ ਨਾਮ ਧਨ ਹੀਰੇ ਤੋਂ ਵੀ ਮਹਿੰਗਾ ਜਾਣੋ,
ਏਥੇ ਉਥੇ ਕੰਮ ਆਵੇ ਗੁਰਾਂ ਬਤਾਇਆ ਏ।
ਪਿੱਛਾ ਰਾਤ ਨਾਮ ਦੇ ਦੁਆਲੇ ਵਾੜ ਵਿਸ਼ਿਆਂ ਦੀ,
ਕਕਰੀ ਸਿਆਲੀ ਰਾਤ ਪ੍ਹੈਰਾ ਜਿੰਨਾ ਲਾਇਆ ਏ।
ਉਸ ਟੈਮ ਜਾਗਦੇ ਨੇ ਨਾਮ ਦੇ ਵਪਾਰੀ ਸੂਰੇ,
ਮਨ ਮਾਰ ਜਿੰਨਾ ਆਪਾਂ ਪੰਜਾਂ ਤੋਂ ਬਚਾਇਆ ਏ।
ਬਿਸਤਰੇ ਦਾ ਠਾਠ ਛੱਡ ਉਠਣਾ ਮਖੌਲ ਨਹੀਂ ਜੇ,
ਉਠਦੇ ਨੇ ਗੁਰੂ ਜ੍ਹਿਨਾ ਮਨ 'ਚ ਵਸਾਇਆ ਏ।
ਮਾਇਆ ਉਲਝਾਇਆ ਬੰਦਾ ਜਾਣੇ ਨਾ ਅੱਗੇ ਦੀ ਸਾਰ,
ਖਾਣਾ ਪੀਣਾ ਭੋਗ ਸੌਣਾ ਜਨਮ ਗਵਾਇਆ ਏ।
ਨਾਮਧਾਰੀ ਗੁਰੂ ਜਗਜੀਤ ਜੀ ਦੀ ਓਟ ਲੈ ਕੇ,
ਚੱਲਦੇ ਜੋ ਸਿੱਖ ਉਨ੍ਹਾਂ ਸਾਰਾ ਕੁਝ ਪਾਇਆ ਏ।

ਵਿਸ਼ੇ ਵਿਕਾਰ ਤੇ ਮਾਇਆ 'ਚ ਫਸ ਕੇ ਸਿੱਖ ਗੁਰੂ ਕਾ ਹੁਕਮ ਪਿਛਲੀ ਰਾਤ ਦਾ ਇਸ਼ਨਾਨ ਭੁਲ ਜਾਂਦਾ ਹੈ।

(ਬੈਂਤ)

ਨਿੰਦਾ ਈਰਖਾ ਮਾਇਆ ਦੇ ਜਾਲ 'ਚ ਫਸਕੇ,
ਛੱਡ ਗਿਆ ਏ ਐਧਂ ਨਿਸ਼ਾਨਿਆਂ ਨੂੰ।
ਮਾਨਸ ਜਨਮ ਪਾ ਕੇ ਸੀ ਜੋ ਲਾਹ ਲੈਣਾ,
ਭੁੱਲ ਗਿਆ ਗੁਰ ਕੇ ਹੁਕਮਨਾਮਿਆਂ ਨੂੰ।
ਧਨ ਕਰੇ ਕੱਠਾ ਏਥੇ ਛੱਡ ਜਾਣਾ,
ਅਗਲੀ ਸਾਰ ਨਾ ਮਰਦਾਂ ਜਨਾਨਿਆਂ ਨੂੰ।
ਝੂਠੀ ਛੱਡ ਦੁਨੀਆਂ ਜਦੋਂ ਚਲੇ ਜਾਣਾ,
ਟੈਮ ਦੱਸਿਆ ਨਾ ਅਨਜਾਣਿਆਂ ਨੂੰ।
ਗੁਰ ਜਗਜੀਤ ਸਿੰਘ ਜੀ ਵਾਰ ਵਾਰ ਕੈਂਦੇ,
ਕਰ ਸੁਕਰਤ ਤੇ ਛੱਡ ਬਹਾਨਿਆਂ ਨੂੰ।
ਟੈਮ ਲੰਘਿਆ ਫੇਰ ਨਾ ਹੱਥ ਆਵੇ,
ਪੈਣਾ ਫੇਰ ਪਛਤਾਣਾ ਮਨਮਾਨਿਆਂ ਨੂੰ।
ਪਿੱਛਾ ਰਾਤ ਇਸ਼ਨਾਨ ਹੈ ਰਸ ਗੰਨੇ,
ਛੱਡਦੇ ਚੱਬਣਾ ਸੁਕਿਆ ਕਾਨਿਆ ਨੂੰ।
ਨਾਮਧਾਰੀਆ ਗੁਰਾਂ ਦਾ ਹੁਕਮ ਮੰਨ ਕੇ,
ਪਾਵੇ ਸਿੱਖ ਅਨਮੋਲ ਖਜਾਨਿਆਂ ਨੂੰ।

## ਬਿਨਾ ਮੇਹਨਤ ਕੋਈ ਕਾਮਯਾਬ ਨਹੀਂ ਹੁੰਦਾ

(ਕਬਿੱਤ)

ਨਾਮ ਦਾਨ ਇਸ਼ਨਾਨ ਬਿਨਾ ਹੈ ਅਧੂਰੀ ਸਿੱਖੀ,
ਚਿੱਟਾ ਬਾਣਾ ਸਿੱਖੀ ਵਾਲਾ ਬ੍ਹਾਰ ਦੀ ਪਛਾਣ ਹੈ।
ਸੁੰਦਰ ਸਡੌਲ ਬੰਦਾ, ਕੀਤੀ ਨਾ ਕਮਾਈ ਅਤੇ,
ਖਾਧੀ ਨਾ ਖੁਰਾਕ ਨਾਮ ਪੋਲਾ ਪੈਲ੍ਹਵਾਨ ਹੈ।
ਮੇਹਨਤ ਕਮਾਈ ਬਿਨਾ ਚਲਦੇ ਨਾ ਕਾਰੋਬਾਰ,
ਗਲੀਂ ਨਾ ਗਿਆਨ ਮਿਲੇ ਗੁਰਾਂ ਦਾ ਬਿਆਨ ਹੈ।
ਨਾਮਧਾਰੀ ਪਿੱਛਾ ਰਾਤ ਜਾਗ ਇਸ਼ਨਾਨ ਕਰੇ,
ਮੂੰਹ ਮੰਗੇ ਫਲ ਓਦ੍ਹੀ ਝੋਲੀ ਪੈਂਦੇ ਆਣ ਹੈ।



## ਸੌਣ ਲੱਗਿਆਂ ਇਸ਼ਨਾਨ ਦੀ ਕਿਵੇਂ ਤਿਆਰੀ ਕਰੇ ਸਿੱਖ

(ਬੈਂਤ)

ਹੁਕਮ ਗੁਰਾਂ ਦਾ ਮੰਨ ਕੇ ਸੌਣ ਲੱਗਿਆਂ,
ਕਰੇ ਸੋਹਿਲੇ ਦਾ ਪਾਠ ਅਰਦਾਸ ਬੰਦਾ।
ਕੰਮਕਾਰ ਤੋਂ ਸੁਰਤ ਸੰਕੋਚ ਕੇ ਤੇ,
ਸੁਪਨ ਦਰਸ ਗੁਰ ਕੀ ਰੱਖੇ ਆਸ ਬੰਦਾ।
ਟੈਮ ਉਠਣ ਦਾ ਦਿਲ ਵਿੱਚ ਯਾਦ ਰੱਖੇ,
ਜਿਵੇਂ ਭੁਲਦਾ ਨਹੀਂ ਪਿਆਸ ਬੰਦਾ।
ਟੈਮ ਉਠਣ ਦਾ ਆਇਆ ਸੁਚੇਤ ਹੋ ਕੇ,
ਹੁਕਮ ਮੰਨ ਫਿਰ ਕਰੇ ਅਰਦਾਸ ਬੰਦਾ।
ਦੁਸ਼ਮਣ ਸਮਝ ਰਜਾਈ ਦਾ ਪਿਆਰ ਛੱਡੇ,
ਮਿੱਠੇ ਮੌਹਰੇ ਦੀ ਨਾ ਰਖੇ ਆਸ ਬੰਦਾ।
ਉਸ ਟੈਮ ਦਾ ਇਕ ਇਕ ਮਿੰਟ ਮੈਂਗਾ,
ਮੁੱਲ ਹੀਰੇ ਦਾ ਜਾਣਦਾ ਖਾਸ ਬੰਦਾ।
ਕਰ ਇਸ਼ਨਾਨ ਸਿੱਖ ਗੁਰਾਂ ਪ੍ਰਵਾਨ ਹੁੰਦਾ,
ਨਾਮਧਾਰੀ ਪ੍ਰੀਖਿਆ ਪਾਸ ਬੰਦਾ।

ਮਸਤਾਨ ਗੜ੍ਹ ਦੋ ਬੰਦੇ ਲੜ ਪਏ। ਇਕ ਕਹਿੰਦਾ ਏ ਇਹਨੇ ਮੈਨੂੰ ਗਾਲ੍ਹ ਕੱਢੀ ਏ। ਸੱਚੇ ਪਾਤਸ਼ਾਹ ਸਤਿਗੁਰੂ ਜਗਜੀਤ ਸਿੰਘ ਜੀ ਨੇ ਕਿਹਾ ਗਾਲ੍ਹ ਕੋਈ ਡਾਂਗ ਤੇ ਹੈ ਨਹੀਂ ਜਿਹੜੀ ਤੈਨੂੰ ਵੱਜ ਗਈ ਹੈ।

ਮੈਂ ਆਪ ਸੁਣਿਆ ਇਹ ਬਚਨ, ਕਰੀਬਨ 1967 ਦੀ ਗੱਲ ਹੈ ਲਗਭਗ।

ਧਰਤੀ ਵਾਂਗ ਧੀਰ ਦੇ ਧਨੀ, ਮਹਿਮਾ ਇਸਦੀ ਕਿਸ ਨੇ ਗਨੀਂ।
ਸਿਫ਼ਤੀਂ ਭਰਿਆ ਇਕ ਇਕ ਜਨੀ, ਸਭ ਤੋਂ ਉਚਾ ਫਿਰ ਨਿਰਮਨੀਂ।
ਤਾਂ ਇਸਦਾ ਜੱਸ ਗਾਂਦੇ ਨੇ।
ਸੂਰਬੀਰ ਬਚਨ ਦੇ ਬਲੀ, ਕੌਲਾਂ ਇਸਦੇ ਸੰਤਾਂ ਛਲੀ,
ਜੋ ਦਰ ਆਇਆ ਅਪਦਾ ਟਲੀ, ਗ਼ਮੀਆਂ ਰੱਖ ਇਸਦੇ ਚਰਨਾਂ ਵਿੱਚ,
ਖੁਸ਼ੀਆਂ ਭਰ ਲੈ ਜਾਂਦੇ ਨੇ।
ਨਾਮਧਾਰੀ ਦੋ ਬੰਦੇ ਲੜ ਪਏ, ਗੱਲਾਂ ਗੱਲਾਂ ਵਿੱਚ ਉਹ ਝੜ ਪਏ।
ਇਕ ਆਖੇ ਇਸ ਗਾਲ੍ਹ ਸੀ ਕੱਢੀ, ਗੁਰਾਂ ਕਿਆ ਏ ਡਾਂਗ ਨਹੀਂ ਵੱਜੀ।
ਪਿਆਰ ਨਾਲ ਸਮਝਾਂਦੇ ਨੇ।

ਲੋਕੀ ਕਹਿੰਦੇ ਨੇ ਪੋਹ ਵਿੱਚ ਵਿਆਹ ਨਹੀਂ ਕਰੀਦਾ, ਐਦਕੀ ਕਰਕੇ ਵੇਖੀਏ ਭਲਾ ਕੀ ਹੁੰਦਾ ਹੈ।

(ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ)

ਤੇ ਤਿੰਨ ਚਾਰ ਮਹੀਨਿਆਂ ਦੇ ਵਿਆਹ ਰੋਕ ਕੇ ਪੋਹ ਵਿੱਚ ਕੀਤੇ।
ਇਹ ਬਚਨ ਜੀਵਨ ਨਗਰ ਕੀਤਾ। 1980 ਤੋਂ ਲਗਭਗ ਪਹਿਲਾਂ ਦੀ ਗੱਲ ਹੈ।

ਗੁਰੂ ਬਿਨਾ ਹੁੰਦਾ ਨਾ ਗਿਆਨ ਕਦੇ ਮਾਨਸ ਨੂੰ
ਵਿਚ ਹੈ ਹਨੇਰੇ ਦੇ, ਲੁਕਾਈ ਮੱਥਾ ਮਾਰਦੀ।
ਜੀਂਦਿਆਂ ਨੂੰ ਛੱਡ ਕੇ ਨੇ ਪੂਜਦੇ ਮਸਾਣਾ ਤਾਈ,
ਖੱਡੇ ਵਿੱਚ ਡਿੱਗੇ ਭੇਡ ਚਾਲ ਸੰਸਾਰ ਦੀ।
ਜੀਂਦੇ ਮਾਈ ਬਾਪ ਛੱਡ, ਪੂਜਦੇ ਦਵਾਰਿਆਂ ਨੂੰ,
ਆਖਦੇ ਕਬੀਰ ਡੁਬਦੇ ਨੇ ਕਾਲੀ ਧਾਰ ਦੀ।
ਨਾਮਧਾਰੀ ਗੁਰੂ ਜਗਜੀਤ ਸਿੰਘ ਆਖਦੇ ਨੇ,
ਛੱਡ ਕੇ ਭਰਮ ਹੋ ਜਾ ਗੁਰਾਂ ਅਨੁਸਾਰ ਦੀ।

# ਜਗਜੀਤ ਗੁਰਾਂ ਦੇ ਦਰ ਉਤੇ

ਜਗਜੀਤ ਗੁਰਾਂ ਦੇ ਦਰ ਉਤੇ ਜੋ ਨੀਵਾਂ ਹੋ ਕੇ ਆਉਂਦਾ,
ਖੋਇਆ ਖੋਇਆ ਸਭ ਕੁਝ ਮਿਲਦਾ ਪਾਉਂਦਾ ਹੀ ਫਿਰ ਪਾਉਂਦਾ।

ਗਰੀਬ ਨਿਵਾਜ ਸਭ ਆਖਣ ਤੈਨੂੰ ਸਰਬ ਕਲਾ ਸਮਰਥ।
ਗਊ ਗਰੀਬ ਦਾ ਰਖਿਅਕ ਤੇ ਸਭ ਉਪਰ ਤੇਰਾ ਹੱਥ।
ਮਨੋ ਗਰੀਬ ਜੋ ਸਭ ਤੋਂ ਜ਼ਿਆਦਾ ਓਹੀ ਤੈਨੂੰ ਭਾਉਂਦਾ।
ਜਗਜੀਤ ਗੁਰਾਂ ਦੇ ਦਰ ਉਤੇ.........

ਲੋਕ ਨੇ ਪੁੱਛਦੇ ਰੱਬ ਹੈ ਕਿੱਥੇ ? ਜਿਥੇ ਮੈਂ ਨਹੀਂ ਰੱਬ ਹੈ ਉਥੇ।
ਹੰਕਾਰੀ ਰਾਵਣ, ਕੰਸ ਜਿਹਾਂ ਨੂੰ, ਅੰਤ 'ਚ ਮੁਕਣਾ ਪੈਂਦਾ ਉਥੇ।
ਨੀਵੇਂ ਤੇ ਨਿਰਮਾਣ ਦਿਲਾਂ ਨੂੰ, ਸੁਦਾਮੇ ਵਾਂਗ ਗਲ ਲਾਉਂਦਾ।
ਜਗਜੀਤ ਗੁਰਾਂ ਦੇ ਦਰ ਉਤੇ.........

ਵੱਡੇ-ਵੱਡੇ ਇਤਿਹਾਸ ਨੇ ਤੇਰੇ, ਗਰੀਬਾਂ ਤੇ ਨਿਰਮਾਣ ਦਿਲਾਂ ਸੰਗ।
ਉਥੇ ਕਦੇ ਨਾ ਦਿੱਸੇ ਸਾਹਿਬ, ਜਿੱਥੇ ਹੈ ਹੰਕਾਰ ਦਿਲਾਂ ਸੰਗ।
ਢੱਠੇ ਹੋਏ ਦਿਲਾਂ ਦੇ ਅੰਦਰ, ਆ ਕੇ ਡੇਰਾ ਲਾਉਂਦਾ।
ਜਗਜੀਤ ਗੁਰਾਂ ਦੇ ਦਰ ਉਤੇ.........

ਸਭ ਕੁਝ ਉਸਦਾ ਜੋਰ ਵੀ ਉਸਦਾ, ਬੰਦੇ ਦਾ ਕੀ ਸਾਹਸ ਉਥੇ।
ਸਾਹਿਬ ਸੇਤੀ ਹੁਕਮ ਨਾ ਚੱਲੇ, ਕਹੀ ਬਣੇ ਅਰਦਾਸ ਹੈ ਉਥੇ।
ਜਿਹੜਾ ਚਰਨੀਂ ਆ ਕੇ ਡਿੱਗਿਆ, ਉਹੀ ਸਭ ਕੁਝ ਪਾਉਂਦਾ।
ਜਗਜੀਤ ਗੁਰਾਂ ਦੇ ਦਰ ਉਤੇ.........

– ਬੀਬੀ ਪਰਮਜੀਤ ਕੌਰ (ਮੰਡੀ)

# ਬੇਅੰਤ ਤੂੰ ਮਹਾਨ

ਨਾਨਕ ਦਾ ਰੂਪ ਤੇ ਹੈ ਜੋਤ ਗੋਬਿੰਦ ਜੀ ਦੀ,
ਰਾਮ ਹਰੀ ਪ੍ਰਤਾਪ ਜੀ ਦੇ ਦਿਲਾਂ ਦੇ ਅਰਮਾਨ।

ਕੋਈ ਆਖੇ ਈਸ਼ਵਰ ਤੇ ਕੋਈ ਅੱਲ੍ਹਾ ਤੈਨੂੰ,
ਗੁਰੂ ਜਗਜੀਤ ਸਾਰੀ ਮਾਨਵਤਾ ਦੀ ਸ਼ਾਨ।

ਨਿਮਾਣਿਆਂ ਦਾ ਮਾਣ ਤੇ ਤੂੰ ਤਾਣ ਨਿਤਾਣਿਆਂ ਦਾ,
ਗਊ ਤੇ ਗਰੀਬ ਦੇ ਲਈ ਸਦਾ ਹੀ ਕੁਰਬਾਨ।

ਮਾਣੇ ਅਸਾਂ ਸੁਖ ਤੇਰੇ ਚਰਨਾਂ ਦੇ ਆਗੋਸ਼ ਵਿਚ,
ਤੂੰ ਹੀ ਸਾਡੀ ਜ਼ਮੀਂ ਦਾਤਾ ਤੂੰ ਹੀ ਆਸਮਾਨ।

ਤੇਰੇ ਨਾਲ ਹੋਂਦ ਸਾਡੀ ਬਿਨਾ ਤੈਥੋਂ ਕੁਝ ਵੀ ਨਾ,
ਹਰ ਇਕ ਨਾਮਧਾਰੀ ਦੀ ਤੂੰ ਜਿੰਦ ਜਾਨ।

ਪੂਜੇ ਸਾਰਾ ਜੱਗ ਤੈਨੂੰ ਪਰ ਲਖ ਸਕਦਾ ਨਹੀਂ,
ਲਖਤਾ ਬੇਅੰਤ ਤੇਰੀ, ਬੇਅੰਤ ਤੂੰ ਮਹਾਨ।

– ਬੀਬੀ ਪਰਮਜੀਤ ਕੌਰ (ਮੰਡੀ)



> ਅੰਮ੍ਰਿਤ ਵੇਲੇ ਉਠਕੇ ਇਸ਼ਨਾਨ ਕਰਕੇ ਚੌਂਕੜਾ ਮਾਰ ਕੇ ਤਿੰਨ ਘੰਟੇ ਰੋਜ਼ ਭਜਨ ਕਰਨ ਨਾਲ ਨੌਜਵਾਨਾਂ ਦਾ ਸਰੀਰ ਅਰੋਗ ਤੇ ਕਮਾਈ ਵਿੱਚ ਬਰਕਤ ਪਵੇਗੀ।
>
> – ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ

ਇਹ ਬਚਨ ਮੈਂ ਸੰਤ ਨਗਰ ਵਿਚ ਤਿੰਨ ਵੇਰ ਸੱਚੇ ਪਾਤਸ਼ਾਹ ਜੀ ਤੋਂ ਸੁਣਿਆ। ਲਗਭਗ 1965-66 ਦੀ ਗੱਲ ਹੋਵੇਗੀ।

(ਬੈਂਤ)

ਤੇਰੀ ਬਖਸ਼ ਦਾ ਮੁੱਲ ਕੋਈ ਕੀ ਜਾਣੇ,
ਭੁੱਲਣਹਾਰ ਏ ਸਾਰਾ ਜਹਾਨ ਜਾਣੋ।
ਮੁੱਲ ਹੀਰੇ ਦਾ ਪਾਰਖੂ ਕੋਈ ਜਾਣੇ,
ਦੁਨੀਆਂ ਕੌਡੀਆਂ ਵਿੱਚ ਗਲਤਾਣ ਜਾਣੋ।
ਵਰ ਦਿੱਤੇ ਨੇ ਗੁਰੂ ਜਗਜੀਤ ਸਿੰਘ ਜੀ,
ਕਿਵੇਂ ਸਿੱਖ ਦੀ ਹੋਵੇ ਕਲਿਆਣ ਜਾਣੋ।
ਪਿੱਛਾ ਰਾਤ ਨਾਲ ਜਾਗ ਇਸ਼ਨਾਨ ਕਰਕੇ,
ਜਪਨਾ ਤਿੰਨ ਘੰਟੇ ਰੋਜ਼ ਨਾਮ ਜਾਣੋ।
ਦੇਹ ਅਰੋਗ ਕਮਾਈ ਵਿੱਚ ਪੈ ਬਰਕਤ,
ਨੌਜਵਾਨਾਂ ਲਈ ਤੋਹਫਾ ਮਹਾਨ ਜਾਣੋ।
'ਨਾਮਧਾਰੀਆ' ਜ੍ਹਿਨਾਂ ਨੇ ਹੁਕਮ ਮੰਨਿਆ,
ਦੇਹ ਅਰੋਗ ਕਮਾਈ ਮਹਾਨ ਜਾਣੋ।

## ਨਾਮਧਾਰੀ ਸਿੰਘਾ ਤੇਰੀ ਸ਼ਾਨ ਨਿਆਰੀ ਏ

ਨਾਮਧਾਰੀ ਸਿੰਘਾ ਤੇਰੀ ਸ਼ਾਨ ਨਿਆਰੀ ਏ।
ਬੀਆਬਾਨ ਵਿੱਚ ਇਕ ਫੁੱਲਾਂ ਦੀ ਕਿਆਰੀ ਏ।

ਅਰੇਬ ਚੂੜੀਦਾਰ ਚਿੱਟਾ ਕੁੜਤਾ ਪਜਾਮਾ ਏ।
ਸਿੱਧੀ ਦਸਤਾਰ ਮਾਲਾ ਗਲ 'ਚ ਸੁਹਾਨਾ ਏ।
ਦਰਸ਼ਨ ਕਰ ਝੁਕ ਜਾਂਦੇ ਨਰ ਨਾਰੀ ਏ।
ਨਾਮਧਾਰੀ ਸਿੰਘਾ ਤੇਰੀ......

ਬਾਹਰਵੇਂ ਗੁਰਾਂ ਨੇ ਤੈਨੂੰ ਆਪ ਰੁਸ਼ਨਾਇਆ ਸੀ।
ਦਸਵੇਂ ਗੁਰਾਂ ਦੀ ਸਿੱਖੀ ਡਿੱਗੀ ਨੂੰ ਉਠਾਇਆ ਸੀ।
ਭੁਲ ਨਾ ਤੂੰ ਜਾਈਂ ਤੇਰੀ ਵਿਗੜੀ ਸਵਾਰੀ ਏ।
ਨਾਮਧਾਰੀ ਸਿੰਘਾ ਤੇਰੀ......

ਖਾਣ ਪੀਣ ਤੇਰਾ ਕੀਤਾ ਜੱਗ ਨਾਲੋਂ ਵੱਖਰਾ।
ਕੰਨ ਵਿੱਚ ਦਿੱਤਾ ਤੈਨੂੰ ਨਾਮ ਜੋ ਚੌਂ ਅੱਖਰਾ।
ਗਾਂਵਦੇ ਨੇ ਬਾਣੀ ਸਾਜਾਂ ਨਾਲ ਨਾਮਧਾਰੀ ਏ।
ਨਾਮਧਾਰੀ ਸਿੰਘਾ ਤੇਰੀ......

ਬਿੱਲਿਆਂ ਨੇ ਮੁਲਕ ਜਦੋਂ ਕਰ ਲਿਆ ਗੁਲਾਮ ਸੀ।
ਮਰ ਚੁੱਕੀ ਅਣਖ, ਕੋਈ ਨਾ ਉਠਿਆ ਜਵਾਨ ਸੀ।
ਓਦੋਂ ਆਇਆ ਜੱਗ ਵਲੀ ਕਰ ਚੀਨੀ ਦੀ ਸਵਾਰੀ ਏ।
ਨਾਮਧਾਰੀ ਸਿੰਘਾ ਤੇਰੀ......

ਕਰਦੇ ਸੀ ਮਨਮਾਨੀ ਧਰਮ ਨੂੰ ਲਤਾੜਿਆ।
ਤਾਕਤ ਜਮਾਣ ਦੇ ਲਈ ਕੌਮਾਂ ਨੂੰ ਸੀ ਪਾੜਿਆ।
ਓਦੋਂ ਹਾਰ ਗਏ ਸੀ ਸਾਰੇ ਅੱਗੇ ਆਇਆ ਨਾਮਧਾਰੀ ਏ।
ਨਾਮਧਾਰੀ ਸਿੰਘਾ ਤੇਰੀ......

ਖੋਲ੍ਹ ਕੇ ਬੁਚੜਖਾਨੇ ਗਊਆਂ ਸੀ ਉਹ ਮਾਰਦੇ।
ਵੇਖ ਕੇ ਜੁਲਮ ਹੁੰਦਾ ਕੂਕੇ ਨਾ ਸਹਾਰਦੇ।
ਵੱਢਤੇ ਬੁਚੜ ਉਹਨਾਂ ਨਾਲ ਹੁਸ਼ਿਆਰੀ ਏ।
ਨਾਮਧਾਰੀ ਸਿੰਘਾ ਤੇਰੀ......

ਇਸ ਲਹਿਰ ਨੂੰ ਦਬੌਣ ਲਈ ਤੋਪਾਂ ਬਿੱਲੇ ਬੀੜੀਆਂ।
ਘੁਮਰਾਂ ਸੀ ਪਾਇਆ ਓਦੋਂ ਹਿੰਦ ਦੇ ਸਕੀਰੀਆ।
ਹੱਸ ਹੱਸ ਸੀਸ ਦਿੱਤੇ ਸੀ ਨਾ ਉਚਾਰੀ ਏ।
ਨਾਮਧਾਰੀ ਸਿੰਘਾ ਤੇਰੀ......

ਭੋਲਾ ਜਿਹਾ ਬੱਚਾ ਓਥੇ ਝਲਕ ਵਿਖਾ ਗਿਆ।
ਬਿੱਲਿਆਂ ਦੀ ਜੜ੍ਹ ਫੜ ਦਾੜਿਓਂ ਹਿਲਾ ਗਿਆ।
ਲਗੀ ਨਾ ਦੁਬਾਰਾ ਐਸੀ ਕਰ ਗਿਆ ਖੁਆਰੀ ਏ।
ਨਾਮਧਾਰੀ ਸਿੰਘਾ ਤੇਰੀ......

ਅਣਖੀ ਸਿਤਾਰਿਆਂ ਨੇ ਬਿਗਲ ਵਜਾਇਆ ਸੀ।
ਗੁਲਾਮੀ ਵਾਲੀ ਨੀਂਦ ਸੁੱਤੇ ਹਿੰਦ ਨੂੰ ਜਗਾਇਆ ਸੀ।
ਆਜ਼ਾਦੀ ਦੀ ਇਮਾਰਤ ਜੋ ਸਿਰਾਂ ਤੋਂ ਉਚਾਰੀ ਏ।
ਨਾਮਧਾਰੀ ਸਿੰਘਾ ਤੇਰੀ......

ਗੁਰੂ ਜਗਜੀਤ ਸਿੰਘ ਵਾਲੀ ਦੋ ਜਹਾਨ ਦੇ।
ਮੰਨੀਏ ਹੁਕਮ ਨਾਲੇ ਮੌਜਾਂ ਰਹੀਏ ਮਾਣਦੇ।
ਅਰਜ਼ ਗੁਜਾਰੇ ਸੇਵਾ ਸਿੰਘ ਨਾਮਧਾਰੀ ਏ।
ਨਾਮਧਾਰੀ ਸਿੰਘਾ ਤੇਰੀ......

## ਇਕ ਸੁਪਨਾ

ਇਕ ਰਾਤ ਮੈਂ ਢਿੱਠਾ ਦ੍ਰਿਸ਼ਟਾਂਤ ਅੰਦਰ,
ਇਕ ਟੋਭੇ ਦੇ ਜੀਵ ਕੁਰਲਾ ਰਹੇ ਨੇ।
ਉਛਲ ਉਛਲ ਕੇ ਪਾਣੀ ਚੋਂ ਕਹਿਣ ਮੈਨੂੰ,
ਦੇ ਦੇ ਛਿੱਬੀਆਂ ਲਾਹਣਤਾਂ ਪਾ ਰਹੇ ਨੇ।
ਮਾਨਸ ਜਨਮ ਦੀ ਸਾਰ ਨਾ ਆਈ ਤੈਨੂੰ,
ਵੇਖ ਜੂਨਾਂ ਵਿੱਚ ਧੱਕੇ ਜੋ ਖਾ ਰਹੇ ਨੇ।
ਦਿਨੇ ਧੰਧਿਆਂ ਵਿੱਚ ਰਾਤ ਰਹੇ ਸੁੱਤਾ,
ਠੋਕਰ ਮਾਰ ਕੇ ਮੈਨੂੰ ਜਗਾ ਰਹੇ ਨੇ।
ਐਸਾ ਵੇਖ ਕੇ ਮੈਂ ਭੈਭੀਤ ਹੋਇਆ,
ਇਕਦਮ ਤ੍ਰਿਭਕ ਕੇ ਜਾਗ ਆਈ।
ਟੈਮ ਤਿੰਨ ਦਾ ਸੀ ਉਠ ਕੇ ਨੌਣ ਲੱਗਾ,
ਕੌਤਕ ਗੁਰਾਂ ਕੀਤਾ ਮੈਨੂੰ ਲਾਜ ਆਈ।
ਨਾਮਧਾਰੀਆ ਗੁਰੂ ਜਗਜੀਤ ਸਿੰਘ ਦੀ,
ਕੌਤਕ ਕਾਰ ਸਿੱਖਿਆ ਮੇਰੇ ਸਾਜ ਆਈ।

# ਸਿੱਖਾ ਕੂਕਿਆਂ ਸੋਚ ਵਿਚਾਰ ਕਰ ਲੈ

ਸਿੱਖਾ ਕੂਕਿਆਂ ਸੋਚ ਵਿਚਾਰ ਕਰ ਲੈ
ਕਿਧਰੋਂ ਆਇਆ ਤੇ ਕਿਧਰ ਨੂੰ ਜਾ ਰਿਆ ਏਂ
ਜਿਥੋਂ ਕੱਢਿਆ ਸੀ ਤੈਨੂੰ ਸਤਿਗੁਰ ਨੇ
ਉਸੇ ਖੱਡੇ ਵੱਲ ਨੂੰ ਤੁਰਿਆ ਜਾ ਰਿਆ ਏਂ।

ਚੌਰਾਸੀ ਲੱਖ ਵਿੱਚੋਂ ਉੱਤਮ ਜਾਤ ਮਾਨਸ
ਮਾਨਸ ਜਾਤ ਵਿੱਚ ਹੈ ਉਚੀ ਸ਼ਾਨ ਤੇਰੀ
ਆਪਣੀ ਮਾਣ ਮਰਿਆਦਾ ਨੂੰ ਵੇਖ ਤੇ ਸਹੀ
ਹੀਰਾ ਚਮਕੇ ਵਿੱਚ ਕੌਡੀਆਂ ਆਣ ਤੇਰੀ।

ਗੁਰ ਜਗਜੀਤ ਸਿੰਘ ਜੀ ਸਦਾ ਕਰਨ ਬਖਸ਼ਸ਼
ਬੇਮੁੱਲੇ ਤੂੰ ਮੌਕੇ ਗਵਾ ਰਿਆ ਏਂ
ਸਮਾਂ ਲੰਘਿਆ ਫੇਰ ਨਹੀਂ ਹੱਥ ਔਣਾ
ਹੀਰਾ ਜਨਮ ਵਿੱਚ ਮਿੱਟੀ ਮਿਲਾ ਰਿਆ ਏਂ।

ਪਿੱਛਲ ਰਾਤ ਨਾਲ ਜਾਗਣਾਂ ਹੁਕਮ ਗੁਰ ਕਾ
ਸਮਾਂ ਆਲਸ ਦੇ ਵਿੱਚ ਲੰਘਾ ਰਿਆ ਏਂ
ਪਾਣੀ ਪੁਲਾਂ ਥੀਂ ਲੰਘਿਆ ਨਹੀਂ ਮੁੜਨਾ
ਪਛੋਤਾਣ ਦਾ ਢੰਗ ਬਣਾ ਰਿਹਾ ਏਂ।

ਸਵਾ ਪਹਿਰ ਨਾਲ ਜਾਗ ਇਸ਼ਨਾਨ ਕਰਕੇ
ਨਾਮ ਜਪਣ ਦਾ ਫਲ ਸੁਣ ਲੈ ਸਿੱਖਾ
ਦਾਨ ਸਵਾ ਮਣ ਹੈ ਸੁੱਚੇ ਮੋਤੀਆਂ ਦਾ
ਗੁਰੂ ਦਸਵੇਂ ਦੀ ਗੱਲ ਲੱਖਾਂ ਜਹੀ ਇੱਕਾ।

ਅੰਮ੍ਰਿਤ ਵੇਲੇ ਦਾ ਨਿਤਨੇਮ ਤਿੰਨ ਘੰਟੇ
ਮਾਰ ਚੌਕੜਾ ਮਨ ਲਗਾ ਸਿੱਖਾ
ਦੇਹ ਅਰੋਗ ਕਮਾਈ ਵਿੱਚ ਪਏ ਬਰਕਤ
ਦੋਵੇਂ ਪਦਾਰਥ ਬੇਮੁੱਲੇ ਤੂੰ ਪਾ ਸਿੱਖਾ।

ਗੁਰ ਜਗਜੀਤ ਸਿੰਘ ਜੀ ਜੁੰਮਾ ਲੈਣ ਤੇਰਾ
ਉਦਮ ਤੇਰਾ ਕੁਝ ਕਰ ਵਿਖਾ ਸਿੱਖਾ
ਕੰਮ ਆਪਣਾ ਸਾਬਾਸ਼ ਦੇਣ ਲੋਕੀਂ
ਮਾਣ ਵਿੱਚ ਸੰਸਾਰ ਦੇ ਪਾ ਸਿੱਖਾ।

ਅੱਠਾਂ ਪਹਿਰਾਂ ਚੋਂ ਕੱਢ ਲੈ ਚਾਰ ਘੰਟੇ
ਕੰਮ ਹੱਥਾਂ ਨਾਲ ਭਾਵੇਂ ਤੂੰ ਕਰੀ ਜਾਵੀਂ
ਨਾਮ ਜਪਣਾ ਜਬਾਨ ਤੋਂ ਭੁਲਣਾ ਨਹੀਂ
ਫੁੱਲ ਸ਼ਰਧਾ ਦੇ ਚਰਨਾਂ ਵਿੱਚ ਧਰੀ ਜਾਵੀਂ।

ਏਹਨਾਂ ਹੀਰਿਆਂ ਦੀ ਕੀ ਤੂੰ ਕਦਰ ਜਾਣੀ
ਵੀਂਡੇ ਜਾਣ ਐਵੇਂ ਸੁੱਟੀ ਜਾ ਰਿਆ ਏਂ
ਓਏ ਤੂੰ ਭੋਲਿਆ ਲੱਖਾਂ ਨੂੰ ਕੱਖ ਸਮਝੇਂ
ਗੁਰੂ ਬਖਸ਼ਿਸ਼ ਦਾ ਮੁੱਲ ਕੀ ਪਾ ਰਿਆ ਏਂ।

ਮੈਂ ਨਹੀਂ ਕਹਿ ਰਿਹਾ ਹੁਕਮ ਹੈ ਸਤਿਗੁਰਾਂ ਦਾ
ਦਿਮਾਗ ਵਿੱਚ ਮਸ਼ੀਨਰੀ ਬਹੁਤ ਚੱਲੇ
ਕਾਰ ਕਰਦਿਆਂ ਕੰਮ ਵਿੱਚ ਹੋਣ ਵਾਧੇ
ਦਲਿੱਦਰ ਜਾਏ ਤੇ ਲੱਛਮੀ ਪਏ ਪੱਲੇ।

ਰਾਤ ਸੌਣ ਦਾ ਟੈਮ ਬਣਾ ਪਹਿਲਾਂ
ਫੇਰ ਉਠਣ ਦਾ ਵੀ ਢੰਗ ਲੱਭ ਜਾਏਗਾ
ਨੌਂ ਵਜੇ ਤੋਂ ਬਾਅਦ ਨਹੀਂ ਜਾਗਣਾ ਜੇ
ਤਿੰਨ ਤੋਂ ਬਾਅਦ ਨਹੀਂ ਸੌਣਾ ਰੰਗ ਲੱਗ ਜਾਏਗਾ।

ਹੁਕਮ ਮੰਨਦਿਆਂ ਮਨ ਦੀ ਮੈਲ ਉਤਰੇ
ਆਵੇ ਨਿਮਰਤਾ ਹਉਮੈ ਫਿਰ ਭੱਜ ਜਾਏਗਾ
ਏਸ ਹਉਮੈ ਨੇ ਰੱਬ ਤੋਂ ਦੂਰ ਕੀਤਾ
ਹਉਮੈ ਜਾਏ ਤੇ ਰੱਬ ਵੀ ਲੱਭ ਜਾਏਗਾ।

ਮਾਨਸ ਜਨਮ ਦੀ ਸਾਰ ਨੂੰ ਭੁੱਲ ਕੇ ਤੇ
ਲਾਲ ਮਿੱਟੀ ਦੇ ਵਿੱਚ ਮਿਲਾ ਰਿਆ ਏਂ
ਕ੍ਰਿਪਾ ਗੁਰਾਂ ਕੀਤੀ ਸ਼ਿਖਰ ਪਹੁੰਚਿਆ ਸੈਂ
ਹੱਥ ਛੱਡ ਢਿੱਲੇ ਥੱਲੇ ਆ ਰਿਆ ਏਂ।

ਗੁਰੂ ਜਗਜੀਤ ਸਿੰਘ ਜੀ ਸਦਾ ਰਹਿਮ ਕਰਨਾ
ਉਦਮ ਦੇਵੋ ਤੇ ਕਰ ਕੁਝ ਕਾਰ ਲਈਏ
ਸੇਵਾ ਸਿੰਘ ਦੀ ਅਰਜ ਮਨਜ਼ੂਰ ਹੋਵੇ
ਹੁਕਮ ਮੰਨ ਕੇ ਜਨਮ ਸੰਵਾਰ ਲਈਏ।

